

# ਭਾਈ ਵਿੱਤ ਸਿੰਘ ਪੱਤ੍ਰਿਕਾ

ਅੰਕ 50 ਸਾਲ 5 ਫਰਵਰੀ 2014 (ਮਾਸਿਕ, ਪੰਜਾਬੀ) 25/-



**ਭਾਈ ਦਇਆ ਸਿੰਘ ਜੀ**

1 ਫਰਵਰੀ 1668 - 21 ਦਸੰਬਰ 1708

## ਅੰਦਰ ਪੜ੍ਹੋ : ਸੰਪਾਦਕੀ

**ਦੁਨੀਆ ਦੇ ਇਤਿਹਾਸ ਦਾ ਅਜੀਬੋ-ਗਰੀਬ ਕੌਤਕ**

ਜਦੋਂ ਗੁਰੂ ਜੀ ਨੇ ਨੰਗੀ ਤਲਵਾਰ ਫੜ ਕੇ ਸੀਸ ਦੀ ਮੰਗ ਕੀਤੀ ....

## ਦਇਆ ਕਾ ਪੂਤ

ਸੰਨ 1699 ਤੇ ਮਾਰਚ 30 ਦਾ ਦਿਹਾੜਾ ਸੀ,
ਅਨੰਦਪੁਰ ਵਿਖੇ ਕੀਤਾ ਇਕੱਠ ਇੱਕ ਭਾਰਾ ਸੀ।
ਨੰਗੀ ਤਲਵਾਰ ਲੈ ਵੰਗਾਰਿਆ ਦਸ਼ਮੇਸ਼ ਜੀ ਨੇ,
ਛਾ ਗਿਆ ਛਨਾਟਾ, ਅਜੀਬੋ-ਗਰੀਬ ਹੀ ਨਜ਼ਾਰਾ ਸੀ।

ਲੋੜ ਇੱਕ ਸੀਸ ਦੀ, ਕੀਤਾ ਇਹ ਐਲਾਨ ਸੀ,
ਲੱਖਾਂ ਦਾ ਪੰਡਾਲ ਸੁਣਕੇ ਹੋ ਗਿਆ ਹੈਰਾਨ ਸੀ।
ਕਲਗੀਆਂ ਵਾਲੜੇ ਦੀ ਅਜੀਬ ਜਿਹੀ ਵੰਗਾਰ ਸੁਣ,
'ਦਇਆ ਕਾ ਪੂਤ' ਉਠਿਆ ਭਾਈ ਦਿਆ ਰਾਮ ਸੀ।

ਲਾਹੌਰ ਦੇ ਮਈਆ ਰਾਮ, ਸੋਭਾ ਦੇਈ ਜਾਇਆ ਸੀ,
ਉਮਰ 13 ਸਾਲ ਜਦੋਂ ਗੁਰੂ ਸ਼ਰਨ ਆਇਆ ਸੀ।
ਗੁਰਬਾਣੀ ਤੇ ਸ਼ਸ਼ਤਰ ਵਿਦਿਆ 'ਚ ਹੋਇਆ ਨਿਪੁੰਨ,
ਅਨੰਦਪੁਰ ਤੋਂ ਆਖਰ ਤੱਕ ਸਾਥ ਨਿਭਾਇਆ ਸੀ।

ਸਸਕਾਰ ਕੀਤਾ ਸੇਵਕ ਉਨ੍ਹਾਂ ਤੇ ਅੰਤਿਮ ਅਰਦਾਸ ਵੀ,
ਪਹਿਲਾ ਜੋ ਪਿਆਰਾ ਤੇ ਅੰਗ ਰੱਖਿਅਕ ਖਾਸ ਵੀ।
ਝੱਲ ਨਹੀਓਂ ਸਕੇ ਵਿਛੋੜਾ, ਗੁਰੂ ਦੇ ਬੈਰਾਗ ਵਿੱਚ,
43 ਦਿਨਾਂ ਪਿਛੋਂ ਤਿਆਗੇ ਆਪਣੇ ਸਵਾਸ ਵੀ।

ਪ੍ਰਿੰ. ਨਸੀਬ ਸਿੰਘ ਸੇਵਕ

ਕਲਮ ਪੁਕਾਰੇ ਸੱਚੋ-ਸੱਚ (ਸਾਂਝਾ ਕਾਵਿ-ਸੰਗ੍ਰਹਿ) ਦੇ ਲੋਕ ਅਰਪਣ ਸਮਾਰੋਹ ਦੀਆਂ ਝਲਕੀਆਂ ਜੋ ਮਿਤੀ 07-12-2013 ਨੂੰ ਸ਼ਿਵਾਲਿਕ ਪਬਲਿਕ ਸਕੂਲ, ਫੇਸ 6, ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਹੋਇਆ।








ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 50 ਸਾਲ 5 ਫਰਵਰੀ 2014 (ਮਾਸਿਕ, ਪੰਜਾਬੀ) 25/-




*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਦੁਨੀਆ ਦੇ ਇਤਿਹਾਸ ਦਾ ਅਜੀਬੋ-ਗਰੀਬ ਕੌਤਕ

## ਜਦੋਂ ਗੁਰੂ ਜੀ ਨੇ ਨੰਗੀ ਤਲਵਾਰ ਫੜਕੇ ਸੀਸ ਦੀ ਮੰਗ ਕੀਤੀ ਤਾਂ ਸੱਭ ਤੋਂ ਪਹਿਲਾਂ ਭਾਈ ਦਇਆ ਸਿੰਘ ਜੀ ਨੇ ਆਪੇ ਨੂੰ ਪੇਸ਼ ਕੀਤਾ।

*ਸੰਪਾਦਕੀ*

*ਪ੍ਰਿੰ: ਨਸੀਬ ਸਿੰਘ ਸੇਵਕ*

ਦੁਨੀਆਂ ਦੇ ਇਤਿਹਾਸ ਵਿੱਚ ਅੱਜ ਤੱਕ ਕਿਸੇ ਅਜੇਹੇ ਅਜੀਬੋ-ਗਰੀਬ ਕੌਤਕੇ ਦੀ ਮਿਸਾਲ ਨਹੀਂ ਮਿਲਦੀ ਕਿ ਲੱਖਾਂ ਦੇ ਇਕੱਠ ਦੇ ਸਾਹਮਣੇ ਕਿਸੇ ਵਲੋਂ ਹੱਥ ਵਿੱਚ ਨੰਗੀ ਤਲਵਾਰ ਫੜ ਕੇ ਮੰਗ ਕੀਤੀ ਹੋਵੇ ਕਿ ਉਸ ਨੂੰ ਇਕ ਸੀਸ ਦੀ ਲੋੜ ਹੈ। ਕੋਈ ਹੈ ਅਜੇਹਾ ਜੋ ਸੀਸ ਦੇਣ ਲਈ ਤਿਆਰ ਹੋਵੇ?

ਭਾਈ ਦਇਆ ਰਾਮ ਨੇ ਭਰੇ ਪੰਡਾਲ ਵਿਚੋਂ ਉਠ ਕੇ ਸਭ ਤੋਂ ਪਹਿਲਾਂ ਗੁਰੂ ਦੇ ਸਾਹਮਣੇ ਸੀਸ ਭੇਟ ਕਰਨ ਲਈ ਤਿਆਰ ਹੋਣਾ, ਵੇਖ ਕੇ ਪੂਰਾ ਪੰਡਾਲ ਦੰਗ ਰਹਿ ਗਿਆ ਸੀ। 30 ਮਾਰਚ 1699 ਨੂੰ ਵਿਸਾਖੀ ਵਾਲੇ ਦਿਨ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਵਲੋਂ ਕੀਤੇ ਗਏ ਇਸ ਵਿਸ਼ਾਲ ਇਕੱਠ ਨੇ ਇਕ ਚਮਤਕਾਰ ਕਰਨਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਸ਼ੁਰੂ ਕੀਤੀ ਗਈ ਸਿੱਖੀ ਲਈ ਕੁਝ ਦਿੱਸ-ਹੱਦੇ ਕਾਇਮ ਕਰਨੇ ਸਨ। ਗੁਰੂ ਜੀ ਦੀ ਦੂਰ-ਦ੍ਰਿਸ਼ਟੀ ਦਾ ਇਹ ਇਕ ਬਹੁਤ ਵੱਡਾ ਕ੍ਰਿਸ਼ਮਾ ਸੀ ਜਿਸ ਵਿਚੋਂ ਖਾਲਸਾ ਪੰਥ ਦਾ ਜਨਮ ਹੋਇਆ ਸੀ। ਇਹ ਕੋਈ ਇਕ ਦਿਨ ਦੀ ਖੇਡ ਨਹੀਂ ਸੀ। ਗੁਰੂ ਜੀ ਨੇ ਬਹੁਤ ਹੀ ਸੂਝ-ਬੂਝ ਨਾਲ ਕਈ ਚਿਰਾਂ ਤੋਂ ਤਿਆਰੀ ਕੀਤੀ ਹੋਈ ਸੀ ਜਿਸ ਬਾਰੇ ਸਿਰਫ ਤੇ ਸਿਰਫ ਗੁਰੂ ਜੀ ਹੀ ਜਾਣਦੇ ਸਨ।

ਇਹ ਕੋਈ ਉਸੇ ਦਿਨ ਦਾ ਅਚੰਭਾ ਨਹੀਂ ਸੀ ਕਿ ਗੁਰੂ ਜੀ ਨੇ ਨੰਗੀ ਤਲਵਾਰ ਲੈ ਕੇ ਸੀਸ ਮੰਗਿਆ ਤੇ ਦਇਆ ਰਾਮ ਜੀ ਤਿਆਰ ਹੋ ਗਏ। ਭਾਵੇਂ ਕਿਸੇ ਨੂੰ ਵੀ ਇਸ ਬਾਰੇ ਰੱਤਾ ਵੀ ਭਿਣਕ ਨਹੀਂ ਸੀ ਪਰ ਗੁਰੂ ਜੀ ਨੂੰ ਪੂਰਨ ਭਰੋਸਾ ਸੀ ਕਿ ਉਹ ਆਪਣੇ ਮਿਸ਼ਨ ਵਿੱਚ ਜਰੂਰ ਸਫਲ ਹੋਣਗੇ ਕਿਉਂਕਿ ਉਨ੍ਹਾਂ ਪਾਸ ਸਾਲਾਂ ਤੋਂ ਜਾਂ ਇਸ ਤੋਂ ਪਹਿਲਾਂ ਵੀ ਉਨ੍ਹਾਂ ਦੇ ਪਿਤਾ, ਦਾਦੇ, ਪੜਦਾਦਿਆਂ ਦੇ ਸ਼ਰਧਾਲੂ ਪੀੜ੍ਹੀ-ਦਰ-ਪੀੜ੍ਹੀ ਗੁਰੂਆਂ ਦੀ ਸ਼ਰਨ ਵਿੱਚ ਆਉਂਦੇ ਰਹੇ ਸਨ ਤੇ ਗੁਰੂ ਜੀ ਦੀ ਸ਼ਰਨ ਵਿੱਚ ਕਈ ਅਜੇਹੇ ਸੇਵਕ ਮੌਜੂਦ ਵੀ ਸਨ। ਭਾਈ ਦਇਆ ਰਾਮ ਉਰਫ ਭਾਈ ਦਇਆ ਸਿੰਘ ਵੀ ਉਨ੍ਹਾਂ ਸੇਵਕਾਂ ਵਿਚੋਂ ਇਕ ਸਨ।

ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਭਾਈ ਦਇਆ ਸਿੰਘ ਦੇ ਪੁਰਖੇ ਗੁਰੂ ਘਰ ਨਾਲ ਜੁੜੇ ਹੋਏ ਸਨ। ਗੁਰੂ ਅਮਰ ਦਾਸ ਜੀ ਦੇ ਸੇਵਕ ਭਾਈ ਪਾਰੋ ਜੀ ਜੁਲਕਾ ਤੇ ਪਤਨੀ ਬੀਬੀ ਰਾਮ ਪਿਆਰੀ ਅਤੇ ਅਗੋਂ ਉਨ੍ਹਾਂ ਦੇ ਸਪੁੱਤਰ ਰਘੂ ਜੀ ਤੇ ਗੁਰੀਆ ਜੀ ਸਨ। ਭਾਈ ਗੁਰੀਆ ਜੀ ਤੇ ਮਾਤਾ-ਪਿਤਾ, ਗੁਰੂ ਰਾਮ ਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਸੇਵਕ ਰਹੇ। ਭਾਈ ਗੁਰੀਆ ਜੀ ਦਾ ਵਿਆਹ ਬੀਬੀ ਰੱਭਾ ਦੇਈ ਨਾਲ ਹੋਇਆ। ਅਗੋਂ ਇਨ੍ਹਾਂ ਦੇ ਸਪੁੱਤਰ ਭਾਈ ਕਮਾਲਾ ਜੀ ਹੋਏ ਹਨ। ਇਨ੍ਹਾਂ ਦਾ ਵਿਆਹ ਬੀਬੀ ਇਛਾ ਦੇਈ ਨਾਲ ਹੋਇਆ ਤੇ ਇਨ੍ਹਾਂ ਦੇ ਸਪੁੱਤਰ ਭਾਈ ਮਈਆ ਰਾਮ ਜੀ ਹੋਏ ਹਨ। ਭਾਈ ਕਮਾਲਾ ਜੀ ਤੇ ਉਨ੍ਹਾਂ ਦੀ ਪਤਨੀ ਨੇ ਗੁਰੂ ਹਰਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਬਹੁਤ ਸੇਵਾ ਕੀਤੀ ਤੇ ਭਾਈ ਮਈਆ ਰਾਮ ਨੇ ਗੁਰੂ ਹਰਕ੍ਰਿਸ਼ਨ ਜੀ ਤੇ ਗੁਰੂ ਤੇਗ ਬਹਾਦਰ ਦੇ ਸਮੇਂ ਜਥੇਦਾਰ ਦੇ ਤੌਰ 'ਤੇ ਸੇਵਾ ਨਿਭਾਈ। ਭਾਈ ਮਈਆ ਰਾਮ ਦਾ ਵਿਆਹ ਭਾਈ ਸੁਧਾ ਜੀ ਦੀ ਸਪੁੱਤਰੀ ਸੋਭਾ ਦੇਈ ਨਾਲ ਹੋਇਆ। ਇਨ੍ਹਾਂ ਦੇ ਘਰ ਇਕ ਫਰਵਰੀ ਦਿਨ ਐਤਵਾਰ 1668 ਨੂੰ ਭਾਈ ਦਇਆ ਰਾਮ ਦਾ ਜਨਮ ਹੋਇਆ। ਜਨਮ ਅਸਥਾਨ ਲਾਹੌਰ ਸ਼ਹਿਰ (ਪਾਕਿਸਤਾਨ)। ਜਨਮ ਅੰਮ੍ਰਿਤ ਵੇਲੇ ਦਾ ਹੈ। ਦਾਈ ਮੰਗੀ ਜੀ ਨੇ ਬਾਲਕ ਦਾ ਚਿਹਰਾ ਦੇਖ ਹੀ ਕਹਿ ਦਿੱਤਾ ਸੀ, "ਇਹ ਬਾਲਕ ਕੋਈ ਮਹਾਨ ਪੁਰਸ਼ ਹੋਵੇਗਾ, ਮੇਰੇ ਜੀਵਨ ਵਿੱਚ ਇਹ ਪਹਿਲਾ ਬਾਲਕ ਹੈ ਜਿਸ ਦੇ ਦਰਸ਼ਨ ਕਰਕੇ ਪਿਆਰ ਤੇ ਦਿਆ ਦਾ ਸੋਮਾ ਫੁੱਟ ਪਿਆ ਹੈ।" ਦਾਈ ਦੇ ਬਚਨ ਸੁਣ ਕੇ ਪਿਤਾ ਮਈਆ ਰਾਮ ਨੇ ਬਾਲਕ ਦਾ

ਨਾ ਦਇਆ ਰਾਮ ਹੀ ਰੱਖ ਦਿੱਤਾ।

ਭਾਈ ਮਈਆ ਰਾਮ ਜੀ ਤਾਂ ਪਹਿਲਾਂ ਹੀ ਗੁਰੂ ਘਰ ਦੇ ਪਿਆਰੇ ਸਨ। ਬਾਲਕ ਦਇਆ ਰਾਮ ਨੂੰ ਬਚਪਨ ਤੋਂ ਹੀ ਨਨਕਾਣਾ ਸਾਹਿਬ, ਪੰਜਾ ਸਾਹਿਬ, ਡੇਰਾ ਸਾਹਿਬ ਆਦਿ ਦੇ ਦਰਸ਼ਨਾ ਲਈ ਲੈ ਜਾਂਦੇ ਸਨ ਤੇ ਗੁਰੂ ਘਰ ਦੀਆਂ ਸਾਖੀਆਂ ਸੁਣਾਉਂਦੇ ਰਹਿੰਦੇ ਸਨ।

ਮਿਤੀ 02-03-1681 ਨੂੰ ਭਾਈ ਦਇਆ ਰਾਮ ਗੁਰੂ ਜੀ ਦੇ ਦਰਸ਼ਨਾਂ ਲਈ ਜਾ ਰਹੇ ਜਥੇ ਵਿੱਚ ਸ਼ਾਮਲ ਸਨ ਜਿਸ ਦਾ ਜਥੇਦਾਰ ਭਾਈ ਹਰਨਾਮ ਦਾਸ ਸੀ। ਇਨ੍ਹਾਂ ਦੇ ਮਾਤਾ-ਪਿਤਾ ਵੀ ਇਸੇ ਜਥੇ ਵਿੱਚ ਸ਼ਾਮਲ ਸਨ। ਲਾਹੌਰ ਤੋਂ ਚਲਿਆ ਇਹ ਜਥਾ ਆਖਿਰ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੁੱਜ ਗਿਆ ਜਿਥੇ ਗੁਰੂ ਗੋਬਿੰਦ ਰਾਏ ਜੀ ਬਿਰਾਜਮਾਨ ਸਨ। ਕਈ ਦਿਨ ਸੰਗਤਾਂ ਨੇ ਗੁਰੂ ਜੀ ਦੇ ਦਰਸ਼ਨ ਦੀਦਾਰੇ ਕੀਤੇ, ਵਚਨ ਬਿਲਾਸ ਕੀਤੇ ਤੇ ਵਾਪਸੀ ਲਈ ਚਾਲੇ ਪਾ ਦਿੱਤੇ ਪਰ 13 ਸਾਲਾ ਭਾਈ ਦਇਆ ਰਾਮ ਜੀ ਗੁਰੂ ਜੀ ਦੇ ਸੇਵਾ ਵਿੱਚ ਇੱਥੇ ਹੀ ਰਹਿ ਗਏ। ਲਗਭਗ 4 ਸਾਲ ਗੁਰੂ ਜੀ ਦੀ ਸ਼ਰਨ ਵਿੱਚ ਹੀ ਰਹੇ ਅਤੇ ਗੁਰਬਾਣੀ ਦੇ ਪਾਠ, ਸ਼ਸ਼ਤਰ ਵਿਦਿਆ, ਘੋੜ ਸਵਾਰੀ, ਸੰਗਤ ਦੀ ਸੇਵਾ ਆਦਿ ਕਰਦੇ ਰਹੇ। ਉਦੋਂ ਹੀ ਮਾਤਾ ਪਿਤਾ ਦਾ ਲਾਹੌਰ ਆ ਕੇ ਮਿਲ ਜਾਣ ਦਾ, ਸੁਨੇਹਾ ਮਿਲਿਆ ਅਤੇ ਗੁਰੂ ਜੀ ਦੀ ਆਗਿਆ ਲੈ ਕੇ ਭਾਈ ਦਇਆ ਰਾਮ ਲਾਹੌਰ ਵਾਪਸ ਆ ਗਏ।

ਇੱਥੇ ਹੀ ਉਨ੍ਹਾਂ ਦਾ ਵਿਆਹ 25 ਮਈ 1684 ਈ: ਨੂੰ ਪਿਤਾ ਹਕੀਕਤ ਚੰਦ ਤੇ ਮਾਤਾ ਹਰੀ ਦੇਈ ਦੀ ਸਪੁੱਤਰੀ ਦਿਆਲੀ ਜੀ ਨਾਲ ਹੋਇਆ ਇਨ੍ਹਾਂ ਦਾ ਸਹੁਰਾ ਪਰਿਵਾਰ ਪਿੰਡ ਡੇਰਾ ਚਾਹਲ ਦਾ ਵਸਨੀਕ ਸੀ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਨਕਿਆਂ ਭਾਵ ਮਾਤਾ ਤ੍ਰਿਪਤਾ ਜੀ ਦਾ ਜੱਦੀ ਪੁਸ਼ਤੀ ਪਿੰਡ ਸੀ। ਇਹ ਪਿੰਡ ਲਾਹੌਰ ਤੋਂ 35 ਕਿਲੋਮੀਟਰ ਦੀ ਦੂਰੀ ਉੱਤੇ ਸਥਿਤ ਹੈ। ਵਿਆਹ ਤੋਂ ਕੁਝ ਸਮੇਂ ਬਾਅਦ ਹੀ ਗੁਰੂ ਜੀ ਦੇ ਸੰਦੇਸ਼ ਮਿਲਣ ਉਪਰੰਤ ਭਾਈ ਦਇਆ ਰਾਮ ਆਪਣੀ ਪਤਨੀ ਸਮੇਤ ਅਨੰਦਪੁਰ ਪੁੱਜ ਗਏ ਸਨ। 1685 ਈ: ਵਿੱਚ ਗੁਰੂ ਜੀ ਪਾਉਂਟਾ ਸਾਹਿਬ ਪੁੱਜੇ, ਭਾਈ ਦਇਆ ਰਾਮ ਗੁਰੂ ਜੀ ਦੇ ਨਾਲ ਹੀ ਸਨ। ਉਦੋਂ ਭਾਈ ਦਇਆ ਰਾਮ ਦੀ ਉਮਰ 17 ਸਾਲ ਤੇ ਗੁਰੂ ਜੀ ਦੀ ਉਮਰ 19 ਸਾਲ ਸੀ। 1698 ਈ: ਵਿੱਚ ਭਾਈ ਦਇਆ ਰਾਮ ਨੂੰ ਗੁਰੂ ਜੀ ਦੀ ਸ਼ਰਨ ਵਿੱਚ ਆਇਆਂ 17 ਸਾਲ ਹੋ ਗਏ ਸਨ। ਇਸ ਸਮੇਂ ਤੱਕ ਉਨ੍ਹਾਂ ਦੇ ਘਰ ਦੋ ਸਪੁੱਤਰ ਭਾਈ ਜਵਾਹਰ ਤੇ ਭਾਈ ਕ੍ਰਿਪਾਲ ਸਿੰਘ ਤੇ ਦੋ ਸਪੁੱਤਰੀਆਂ ਬੀਬੀ ਮੰਨਤ ਕੌਰ ਤੇ ਬੀਬੀ ਅਨੰਦ ਕੌਰ ਹੋ ਗਏ ਸਨ। ਭਾਈ ਦਇਆ ਰਾਮ ਜੀ ਦਾ ਜੀਵਨ ਬਹੁਤ ਹੀ ਉੱਚਾ ਸੁੱਚਾ ਸੀ। ਗੁਰਬਾਣੀ ਦੇ ਨਿੱਤ ਨੇਮੀ ਤੇ ਇਕ ਸੁਲਝੇ ਹੋਏ ਪ੍ਰਚਾਰਕ ਸਨ। ਉਨ੍ਹਾਂ ਦੀ ਸੰਤਾਨ ਵੀ ਉਨ੍ਹਾਂ ਦੇ ਹੀ ਪੂਰਨਿਆਂ 'ਤੇ ਚਲ ਰਹੀ ਸੀ। ਭਾਈ ਦਇਆ ਰਾਮ ਜੀ ਦਾ ਫੁਰਤੀਲਾ ਸਰੀਰ ਸੀ । ਉਹ ਘੋੜ ਸਵਾਰੀ ਤੇ ਸ਼ਸ਼ਤਰ ਵਿਦਿਆ ਦੇ ਮਾਹਰ ਹੋ ਗਏ ਸਨ। ਉਨ੍ਹਾਂ ਦੇ ਹਿਰਦੇ ਅੰਦਰ ਹਲੀਮੀ, ਸੱਤ, ਸੰਤੋਖ, ਧਰਮ ਤੇ ਦਿਆ ਵਰਗੇ ਬਹੁਤ ਸਾਰੇ ਗੁਣ ਮੌਜੂਦ ਸਨ। ਹੁਣ ਤੱਕ ਉਹ ਗੁਰੂ ਜੀ ਦੇ ਸਭ ਤੋਂ ਵੱਡੇ ਵਿਸ਼ਵਾਸ਼ ਪਾਤਰ ਬਣ ਚੁਕੇ ਸਨ ਤੇ ਇਸੀ ਕਰਕੇ ਗੁਰੂ ਜੀ ਨੇ ਉਨ੍ਹਾਂ ਨੂੰ ਅੰਗ ਰੱਖਿਅਕ ਦੇ ਤੌਰ 'ਤੇ ਰੱਖ ਲਿਆ ਸੀ।

ਜਦੋਂ 30 ਮਾਰਚ 1699 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਲਈ ਅਨੰਦਪੁਰ ਵਿਖੇ ਵਿਸ਼ਾਲ ਇਕੱਠ ਕੀਤਾ ਸੀ ਉਸ ਸਮੇਂ ਭਾਈ ਦਇਆ ਰਾਮ ਨੂੰ ਗੁਰੂ ਜੀ ਦੀ ਸ਼ਰਨ ਵਿੱਚ ਰਹਿੰਦਿਆਂ 18 ਸਾਲ ਹੋ ਗਏ ਸਨ ਤੇ ਦੂਜੇ ਚਾਰ ਪਿਆਰੇ ਭਾਈ ਧਰਮ ਸਿੰਘ ਨੂੰ 4 ਸਾਲ, ਭਾਈ ਹਿੰਮਤ ਸਿੰਘ ਨੂੰ 21 ਸਾਲ, ਭਾਈ ਮੋਹਕਮ ਸਿੰਘ ਨੂੰ 5 ਸਾਲ ਤੇ ਭਾਈ ਸਾਹਿਬ ਸਿੰਘ ਨੂੰ 13 ਸਾਲ ਹੋ ਗਏ ਸਨ। ਭਾਈ ਦਇਆ ਰਾਮ ਜੀ ਸੱਭ ਤੋਂ ਪਹਿਲੇ ਪਿਆਰੇ ਸਨ ਜੋ ਗੁਰੂ ਜੀ ਦੀ ਮੰਗ ਉਪਰੰਤ ਸੀਸ ਦੇਣ ਲਈ ਤਿਆਰ ਹੋਏ ਸਨ। ਜਦੋਂ ਪੰਜੇ ਪਿਆਰੇ ਸੀਸ ਦੇਣ ਲਈ ਤਿਆਰ ਹੋ ਗਏ ਸਨ ਤੇ ਤੰਬੂ ਵਿੱਚ ਜਾ ਚੁਕੇ ਸਨ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਗੁਰੂ ਜੀ ਨੇ ਦਿੱਤੀ ਤੇ ਫਿਰ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਲਈ। ਇਸ ਤੋਂ ਬਾਅਦ ਉਸ ਦਿਨ ਲਗਭਗ 20,000 ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਭਾਈ ਦਇਆ ਰਾਮ ਤੋਂ ਪਿਆਰੇ ਭਾਈ ਦਇਆ ਸਿੰਘ ਬਣ ਗਏ ਸਨ। ਉਸੇ ਦਿਨ ਭਾਈ ਦਇਆ ਸਿੰਘ ਤੇ ਪਰਿਵਾਰ ਨੇ ਵੀ ਅੰਮ੍ਰਿਤ ਪਾਨ ਕੀਤਾ ਜੋ ਕਿ ਇਸ ਪ੍ਰਕਾਰ ਹੈ:

ਪਿਤਾ ਮਈਆ ਸਿੰਘ ਤੇ ਮਾਤਾ ਸ਼ੋਭਾ ਕੌਰ ਜੀ ਸਮੇਤ ਉਨ੍ਹਾਂ ਦੀ ਪਤਨੀ ਬੀਬੀ ਦਿਆਲੀ ਕੌਰ ਨੇ ਅੰਮ੍ਰਿਤ ਛਕਿਆ,

ਉਸ ਸਮੇਂ ਉਸ ਦੀ ਉਮਰ 29 ਸਾਲ ਦੀ ਸੀ ਇਸੇ ਤਰ੍ਹਾਂ ਵੱਡੇ ਸਪੁੱਤਰ ਭਾਈ ਜਵਾਹਰ ਸਿੰਘ ਦੀ ਉਮਰ 13 ਸਾਲ ਭਾਈ ਕ੍ਰਿਪਾਲ ਸਿੰਘ ਦੀ ਉਮਰ 11 ਸਾਲ, ਸਪੁੱਤਰੀ ਮੰਨਤ ਕੌਰ ਦੀ ਉਮਰ 9 ਸਾਲ ਤੇ ਬੀਬੀ ਆਨੰਦ ਕੌਰ ਦੀ ਉਮਰ ਦੀ ਉਮਰ 7 ਸਾਲ ਸੀ ਜਿਨਾਂ ਨੇ ਕਿ ਇਸੇ ਦਿਨ ਅੰਮ੍ਰਿਤ ਪਾਨ ਕੀਤਾ।

4 ਪੋਹ 1704 ਈ: ਨੂੰ ਗੁਰੂ ਗੋਬਿੰਦ ਸਿੰਘ ਨੇ ਸਮੂਹ-ਸੰਗਤਾਂ ਸਮੇਤ ਆਨੰਦਪੁਰ ਦਾ ਕਿਲਾ ਛੱਡ ਦਿੱਤਾ। ਅਗੇ ਸਰਸਾ ਨਦੀ ਚੜ੍ਹੀ ਹੋਈ ਸੀ। ਦੁਸ਼ਮਣਾਂ ਦੀਆਂ ਫੌਜਾਂ ਨੇ ਧੋਖੇ ਨਾਲ ਹਮਲਾ ਕਰ ਦਿੱਤਾ।ਗੁਰੂ ਜੀ ਦਾ ਸਮੂਹ ਪਰਿਵਾਰ ਵਿਛੜ ਗਿਆ।ਭਾਈ ਦਇਆ ਸਿੰਘ ਜੀ ਗੁਰੂ ਜੀ ਦੇ ਜਥੇ ਨਾਲ ਹੀ ਚਮਕੌਰ ਦੀ ਗੜ੍ਹੀ ਵਿੱਚ ਪੁੱਜ ਗਏ ਸਨ। ਇਹ ਅੱਠ ਪੋਹ 1704 ਈ: ਦਾ ਦਿਨ ਸੀ। ਚਮਕੌਰ ਦੀ ਗੜ੍ਹੀ ਵਿੱਚ ਘਮਸਾਨ ਦਾ ਯੁੱਧ ਹੋਇਆ। ਗੁਰੂ ਜੀ ਦੇ ਦੋਵੇਂ ਸਾਹਿਬਜ਼ਾਦਿਆਂ ਸਮੇਤ ਕਾਫੀ ਸਿੰਘ ਸ਼ਹੀਦ ਹੋ ਚੁੱਕੇ ਸਨ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਹੁਰਾਂ ਨੇ ਸੋਚਿਆ ਕਿ ਗੁਰੂ ਜੀ ਦਾ ਇਸ ਗੜ੍ਹੀ ਵਿੱਚ ਹੀ ਸ਼ਹੀਦ ਹੋਣਾ ਪੰਥ ਲਈ ਬਹੁਤ ਹੀ ਨੁਕਸਾਨ ਦੇਹ ਹੋਵੇਗਾ ਸੋ ਉਨ੍ਹਾਂ ਪੰਜ ਪਿਆਰਿਆਂ ਦੇ ਰੂਪ ਵਿੱਚ ਇੱਕ ਗੁਰਮਤਾ ਪਾਸ ਕਰਕੇ ਗੁਰੂ ਜੀ ਨੂੰ ਗੜ੍ਹੀ ਵਿਚੋਂ ਬੱਚ ਕੇ ਨਿਕਲਣ ਲਈ ਤਿਆਰ ਕਰ ਲਿਆ ਸੀ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਗੁਰੂ ਜੀ ਦੇ ਨਾਲ ਹੀ ਗਏ। ਹਨੇਰੇ ਵਿੱਚ ਰਸਤੇ ਬਦਲ ਗਏ ਸਨ ਪਰ ਤਾਰੇ ਦੀ ਮਦਦ ਨਾਲ ਇਹ ਤਿੰਨੇ ਇਕ ਥਾਂ ਇਕੱਠੇ ਹੋ ਗਏ ਸਨ ਅਤੇ ਮਾਛੀਵਾੜੇ ਦੇ ਜੰਗਲਾਂ ਵਿੱਚ ਗੁਰੂ ਜੀ ਨੂੰ ਜਾ ਮਿਲੇ ਸਨ। ਦੀਨਾਂ ਕਾਂਗੜ ਵਿਖੇ ਹੀ ਗੁਰੂ ਜੀ ਨੇ ਜ਼ਫਰਨਾਮਾ ਲਿਖਿਆ ਤੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਜੀ ਨੂੰ ਔਰੰਗਜੇਬ ਪਾਸ ਭੇਜਿਆ ਸੀ। ਭਾਈ ਦਇਆ ਸਿੰਘ ਜੀ ਗੁਰੂ ਜੀ ਨਾਲ ਆਖਰੀ ਸਾਹ ਤੱਕ ਰਹੇ। ਜੋਤੀ ਜੋਤ ਸਮਾਉਣ ਵੇਲੇ ਵੀ ਉਨ੍ਹਾਂ ਨੇ ਭਾਈ ਦਇਆ ਸਿੰਘ ਨੂੰ ਹੀ ਅੱਧੀ ਰਾਤ ਨੂੰ ਬੁਲਾਇਆ ਤੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ, ਬੁਲਾ ਕੇ ਜੋਤੀ ਜੋਤ ਸਮਾ ਗਏ ਸਨ।

ਦੂਜੇ ਦਿਨ ਭਾਵ 8 ਅਕਤੂਬਰ, 1708 ਈ: ਨੂੰ ਗੁਰੂ ਜੀ ਦਾ ਸਸਕਾਰ ਕਰਨ ਵਿੱਚ ਭਾਈ ਦਇਆ ਸਿੰਘ ਦੀ ਖਾਸ ਭੂਮਿਕਾ ਸੀ। 18 ਅਕਤੂਬਰ ਨੂੰ ਗੁਰੂ ਜੀ ਦੀ ਅੰਤਮ ਅਰਦਾਸ ਵੇਲੇ ਗੁਰੂ ਜੀ ਵਲੋਂ ਦੱਸੀ ਮਰਿਆਦਾ ਅਨੁਸਾਰ ਸਹਿਜ ਪਾਠ ਦੇ ਭੋਗ ਪਾਏ ਗਏ। ਅੰਤਿਮ ਅਰਦਾਸ ਭਾਈ ਦਇਆ ਸਿੰਘ ਨੇ ਹੀ ਕੀਤੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਹੁਕਮਨਾਮਾ ਲਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਗੁਰੂ ਮੰਨਣ ਦਾ ਹੁਕਮਨਾਮਾ ਗੁਰੂ ਜੀ ਪਹਿਲਾਂ ਹੀ ਦੇ ਗਏ ਸਨ। ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਦਇਆ ਸਿੰਘ ਜੀ ਹਜ਼ੂਰ ਸਾਹਿਬ ਹੀ ਰਹੇ ਪਰ ਗੁਰੂ ਜੀ ਤੋਂ ਬਾਅਦ ਉਹ ਬੈਰਾਗ ਮਈ ਅਵਸਥਾ ਵਿੱਚ ਹੀ ਰਹੇ ਤੇ 21 ਅਕਤੂਬਰ 1708 ਈ: ਨੂੰ ਅੰਮ੍ਰਿਤ ਵੇਲੇ ਉਠੇ ਨਿਤਨੇਮ ਉਪਰੰਤ ਅਰਦਾਸ ਕੀਤੀ ਤੇ ਆਖਰੀ ਵਚਨ, 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' ਕਹਿ ਕੇ ਅਕਾਲ ਚਲਾਣਾ ਕਰ ਗਏ।

## ਭਾਈ ਦਇਆ ਸਿੰਘ ਦੇ ਪਰਿਵਾਰ ਦੀ ਜਾਣਕਾਰੀ

ਸ੍ਰੀ ਹਰਮਿੰਦਰ ਸਾਹਿਬ ਜੀ ਦੇ ਪੰਜਵੇਂ ਹੈਡ ਗ੍ਰੰਥੀ ਭਾਈ ਸਾਹਿਬ ਦੇ ਵੱਡੇ ਸਪੁੱਤਰ ਭਾਈ ਜਵਾਹਰ ਸਿੰਘ ਜੀ ਹੋਏ ਹਨ। ਇਨ੍ਹਾਂ ਦਾ ਵਿਆਹ 1704 ਈ: ਵਿੱਚ ਅਨੰਦਪੁਰ ਸਾਹਿਬ ਵਿਖੇ ਹੋਇਆ ਸੀ। ਇਨ੍ਹਾਂ ਦੇ ਤਿੰਨ ਸਪੁੱਤਰ ਭਾਈ ਜਗ ਸਿੰਘ, ਭਾਈ ਕਰਮ ਸਿੰਘ ਤੇ ਭਾਈ ਪੰਜਾਬ ਸਿੰਘ ਹੋਏ ਹਨ। ਭਾਈ ਜਵਾਹਰ ਸਿੰਘ ਜੀ ਦੀ ਮੌਤ 21 ਜੂਨ 1772 ਈ: ਨੂੰ ਹੋਈ। ਭਾਈ ਦਇਆ ਸਿੰਘ ਦੇ ਛੋਟੇ ਸਪੁੱਤਰ ਭਾਈ ਕ੍ਰਿਪਾਲ ਸਿੰਘ ਦਾ ਜਨਮ 21 ਮਾਰਚ 1688 ਈ: ਨੂੰ ਹੋਇਆ। ਅੰਮ੍ਰਿਤ ਦੀ ਦਾਤ ਗੁਰੂ ਜੀ ਪਾਸੋਂ ਹੀ 1699 ਈ: ਵਿੱਚ ਪ੍ਰਾਪਤ ਕੀਤੀ। ਵਿਆਹ 1705 ਈ: ਵਿੱਚ ਹੋਇਆ। ਦੋ ਸਪੁੱਤਰ ਭਾਈ ਧੀਰਜ ਸਿੰਘ ਤੇ ਭਾਈ ਮਿਲਾਪ ਸਿੰਘ ਸਨ। ਭਾਈ ਕ੍ਰਿਪਾਲ ਸਿੰਘ ਦੀ ਮੌਤ 24 ਜੂਨ 1734 ਨੂੰ ਹੋਈ। ਭਾਈ ਦਇਆ ਸਿੰਘ ਦੇ ਪੋਤਰੇ ਭਾਈ ਧੀਰਜ ਸਿੰਘ ਤੇ ਭਾਈ ਮਿਲਾਪ ਸਿੰਘ ਜੀ ਹੋਏ ਹਨ ਤੇ ਪੜਪੋਤਰੇ ਭਾਈ ਹਰਿਅਰਾਧ ਸਿੰਘ, ਭਾਈ ਹਰਿਬਖਸ਼ ਸਿੰਘ, ਭਾਈ ਜੇਠਾ ਸਿੰਘ ਤੇ ਭਾਈ ਅਨਾਹੱਦ ਸਿੰਘ ਹੋਏ ਹਨ।ਭਾਈ ਦਇਆ ਸਿੰਘ ਜੀ ਦੀ ਵੰਸ਼ ਵਿਚੋਂ ਅੱਜ-ਕੱਲ ਭਾਈ ਮਨਜੀਤ ਸਿੰਘ ਜੁਲਕਾ, ਦੁਰਾਹਾ (ਲੁਧਿਆਣਾ) ਵਿਖੇ ਰਹਿ ਰਹੇ ਹਨ ਤੇ ਉਨ੍ਹਾਂ ਦੇ ਸਪੁੱਤਰ ਭਾਈ ਸਰਪ੍ਰੀਤ ਸਿੰਘ, ਬੀਬੀ ਅਵਨੀਤ ਕੌਰ, ਭਾਈ ਦਿਲਦੀਪ ਸਿੰਘ ਤੇ ਪੋਤਰਾ ਭਾਈ ਜਪਗੁਰ ਸਿੰਘ- ਸਾਰਾ ਪਰਿਵਾਰ ਆਸਟਰੇਲੀਆ ਵਿੱਚ ਰਹਿ ਰਹੇ ਹਨ।

9465216530

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਪੰਜਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਪੰਜਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

## ੧ਓ ਸਤਿਗੁਰੂ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

### ਤੱਤ ਖਾਲਸਾ

(1)

ਪੜ੍ਹ ਕੇ ਇਸ ਪ੍ਰਸੰਗ ਨੂੰ,
ਆਪੇ ਤੂੰ ਕਰ ਲੈ ਵਿਚਾਰ ਜੀ।
ਦੂਰ ਸ਼ੰਕੇ ਹੋ ਜਾਣਗੇ ਸਾਰੇ,
ਧਿਆਨ ਨਾਲ ਪੜ੍ਹ ਵਾਰ-ਵਾਰ ਜੀ।
ਹਵਨ ਕਰਦਿਆਂ ਹੋ ਗਏ ਦੋ ਸਾਲ,
ਪਰ ਅਜੇ ਤੱਕ ਨਾ ਪ੍ਰਗਟ ਹੋਈ ਦੁਰਗਾ।
ਕੁੱਝ ਐਸਾ ਵੀ ਨਹੀਂ ਦਿਸਿਆ,
ਨਾਹੀਂ ਲਗਦਾ ਸੀ ਕੋਈ ਆਸਾਰ ਜੀ।

(2)

ਗੁਰੂ ਜੀ ਬੈਠੇ ਅੱਕ ਗਏ ਸੀ,
ਬਿਪਰਾਂ ਨੇ ਪਾਇਆ ਸੀ ਲੰਮਾ ਬਖੇੜਾ।
ਸੋਚਿਆ, ਚਲੋ ਸ਼ਿਕਾਰ ਨੂੰ ਹੀ,
ਚਿਹਰੇ ਤੇ ਆ ਜਾਏਗਾ ਕੁੱਝ ਖੇੜਾ।
ਸੋਗੀ ਕੀੜਿਆਂ ਦੇ ਸੰਗ ਬਹਿ ਕੇ,
ਸਮਾਂ ਕਿਉਂ ਐਵੇਂ ਬਰਬਾਦ ਕਰੀਏ।
ਮ੍ਰਿਗ ਮਾਰਕੇ ਲੈ ਆਏ ਸੀ,
ਮਿਲਿਆ ਉਨ੍ਹਾਂ ਸ਼ਿਕਾਰ ਸੀ ਜਿਹੜਾ।

(3)

ਹਾਥੀ 'ਤੇ ਲੱਦਿਆ ਮ੍ਰਿਗ ਦੇਖ ਕੇ,
ਇਕ ਵਾਰੀ ਤਾਂ ਪੰਡਤ ਘਬਰਾ ਗਿਆ ਸੀ।
ਸਹਾਰ ਸਕਿਆ ਨਾ ਇਹ ਕੁੱਝ,
ਮੁੱਖ ਉਸ ਦਾ ਤਾਂ ਮੁਰਝਾ ਗਿਆ ਸੀ।
ਜਦ ਗੁਰਾਂ ਨੇ ਉਸ ਨੂੰ ਪੁਛਿਆ,
ਤਾਂ ਪੰਡਤ ਨੇ ਵੱਡਾ ਪਾਪ ਦਸਿਆ ਸੀ।
ਕਿਹਾ ਇਹ ਤਾਂ ਪਰਮ ਅਹਿੰਸਾ ਹੈ,
ਕਈ ਵਾਰ ਇਹੋ ਦੁਹਰਾ ਗਿਆ ਸੀ।

(4)

ਪੰਡਤ ਦਾ ਆਖਾ ਮੰਨ ਕੇ,
ਗੁਰੂ ਜੀ ਨੇ ਪੰਛੀ ਉਡਾ ਦਿਤੇ।
ਪੰਡਤ ਦੇਖ ਹੈਰਾਨ ਸੀ ਹੋਇਆ,
ਗੋਡੇ ਉਸ ਦੇ ਸੀ ਰਗੜਾ ਦਿਤੇ।
ਦੁਰਗਾ ਦੇ ਭਗਤ ਪਿਆਰਿਆ ਉਏ,
ਜ਼ਰਾ ਇਹ ਵੀ ਤੂੰ ਵਿਚਾਰ ਕਰ ਲੈ।
ਕੀ ਉਹ ਵੀ ਪਾਪ ਨਹੀਂ ਸੀ?
ਜਦੋਂ ਝੋਟੇ ਸੀ ਹਵਨ ਦੀ ਭੇਂਟ ਚੜ੍ਹਾ ਦਿੱਤੇ।

(5)
ਇਥੋਂ ਤੱਕ ਕਿ ਹਵਨ ਦੀ ਖਾਤਰ,
ਪੰਡਤਾਂ ਬੱਕਰੇ ਵੀ ਸੀ ਕਟਵਾਏ।
ਫਿਰ ਜੋ ਐਨੇ ਛੋਲੇ ਭੁੰਨੇ।
ਉਹ ਵੀ ਕਿਸੇ ਕੰਮ ਨਾ ਆਏ।
ਉਹ ਦੇਵੀ ਜੋ ਝੋਟਿਆਂ ਅਤੇ,
ਬੱਕਰਿਆਂ ਤੱਕ ਖਾ ਜਾਂਦੀ ਸੀ।
ਫਿਰ ਦੱਸ ਭਲਾਂ ਤਿੱਤਰਾਂ ਤਾਈਂ,
ਖਾਣ ਤੋਂ ਕਿਉਂ ਉਹ ਘਬਰਾਏ?

(6)
ਨਾਰੀ ਹੋ ਕੇ ਦੁਰਗਾ ਦੇ ਮਨ,
ਵਿਚ ਜੇ ਦਿਆ ਨਹੀਂ ਸੀ ਆਈ।
ਗੁਰੂ ਜੀ ਨੂੰ ਕੀ ਲੋੜ ਪਈ ਸੀ,
ਇਹ ਕੁੱਝ ਕਰਨ ਦੀ ਭਾਈ।
ਆਪ ਬਦਾਮ, ਛੁਹਾਰੇ ਖਾਂਦੀ,
ਤੇ ਜੌਂ, ਤਿੱਲ ਰੱਜ ਕੇ ਸੀ ਖਾਂਦੀ।
ਜੇ ਗੁਰੂ ਜੀ ਕੁੱਝ ਬਟੇਰੇ ਫੜ੍ਹ ਲਏ,
ਦਸ ਫਿਰ ਕੀ ਆਫਤ ਸੀ ਆਈ?

(7)
ਕਿੰਨੇ ਹਜ਼ਾਰ ਜੀਵ ਪਿਆਰੇ,
ਹਵਨ ਕੁੰਡ ਵਿੱਚ ਭੁੱਜ ਕੇ ਸੀ ਮਰਦਾ।
ਫਿਰ ਦੱਸ ਪੰਡਤ ਦੱਤਾ ਨੰਦ,
ਇਸ ਪਾਪ ਤੋਂ ਕਿਉਂ ਨਹੀਂ ਸੀ ਡਰਦਾ।
ਇਹ ਤਾਂ ਇਹ ਗੱਲ ਹੋਈ,
ਉਹ ਜੋ ਮਰਜ਼ੀ ਕਰੀ ਜਾਵੇ, ਸਭ ਜ਼ਾਇਜ ਹੈ।
ਪਰ ਬਣ ਜਾਂਦਾ ਹੈ ਪਾਪ,
ਜੇ ਕੋਈ ਪੰਛੀ ਹੋਰ ਕਿਸੇ ਤੋਂ ਮਰਦਾ।

(8)
ਪੱਲੇ ਕੁੱਝ ਨਹੀਂ ਦੱਤਾ ਨੰਦ ਦੇ ਜੀ,
ਇਕ ਤੋਂ ਇੱਕ ਚਲਾਕੀਆਂ ਕਰਦਾ ਸੀ।
ਜੰਤਰਾਂ-ਮੰਤਰਾਂ ਤੋਂ ਕੁੱਝ ਨਹੀਂ ਹੋਵਣਾ ਸੀ,
ਉਲਟਾ ਦੋਸ਼ ਗੁਰਾਂ ਦੇ ਸਿਰ ਮੜ੍ਹਦਾ ਸੀ।
ਚੰਡਕਾ ਕਦੀ ਵੀ ਨਹੀਂ ਸੀ ਪ੍ਰਗਟ ਹੋਣੀ,
ਐਵੇਂ ਭੰਬਲ ਭੂਸੇ 'ਚ ਪਾ ਰਹਿਆ ਸੀ।
ਸਾਰਾ ਕੁੱਝ ਇਹ ਗੁਰੂ ਜੀ ਜਾਣਦੇ ਸੀ,
ਮੰਤਰ ਝੂਠ-ਮੂਠ ਦੇ ਉਹ ਪੜ੍ਹਦਾ ਸੀ।

(9)
ਮਨ ਵਿੱਚ ਧਾਰ ਲੈ ਇਕ ਗੱਲ,
ਗੁਰ ਬਿਲਾਸਾਂ ਦਾ ਖਹਿੜਾ ਛੱਡਦੇ ਤੂੰ।
ਕਰਨੀ ਵਾਲੇ ਸਨ ਗੁਰੂ ਜੀ,
ਹੁਣ ਬਿਪਰਾਂ ਦੀ ਤਾਕਤ ਦਿਲ 'ਚੋਂ ਕੱਢਦੇ ਤੂੰ।
ਦੱਤਾ ਨੰਦ ਦੀਆਂ ਅੱਖਾਂ ਸਾਹਮਣੇ,
ਜਿਉਂਦੇ ਕਰ ਪੰਛੀ ਗਗਨ 'ਚ ਉਡਾ ਦਿਤੇ।
ਬਿਪਰ ਬਿੱਟ-ਬਿੱਟ ਤੱਕਦਾ ਰਹਿ ਗਿਆ ਸੀ।
ਸੋ ਉਸ ਬਿਪਰ ਦਾ ਜੂੜ ਹੁਣ ਵੱਢਦੇ ਤੂੰ।

(10)
ਮੌਤ ਅਤੇ ਜੀਵਨ ਦੇਣ ਵਾਲੇ,
ਤੂੰ ਗੁਰੂ ਨੂੰ ਹੈ ਭੁਲਾ ਦਿੱਤਾ।
ਸ਼ਕਤੀਮਾਨ ਸਮਰਥ ਨੂੰ ਛਡ ਕੇ,
ਸੰਸਾਰੀ ਬਿੱਪ ਨੂੰ ਰੱਬ ਬਣਾ ਦਿੱਤਾ।
ਇਹ ਬਿੱਪ ਤਾਂ ਜੱਗ ਦਾ ਜੀਵ ਹੈ,
ਜੋ ਸਿਰਫ ਘੀ ਜਲਾਉਣਾ ਜਾਣਦਾ ਹੈ।
ਤੂੰ ਤਾਂ ਵਾਲੀ ਦੋ ਜਹਾਨ ਦੇ ਨੂੰ,
ਉਸ ਫਰੇਬੀ ਬਿਪਰ ਨਾਲ ਮਿਲਾ ਦਿੱਤਾ।

(11)
ਸੋਹਲੇ ਪੰਡਤ ਦੇ ਤੂੰ ਗਾ ਰਿਹਾ ਏਂ,
ਕੀ ਗੁਰਾਂ ਦੀ ਸ਼ਕਤੀ ਭੁੱਲ ਗਿਆ ਏਂ?
ਘਰ ਦਾ ਜੋਗੀ, ਜੋਗੜਾ ਸਮਝ ਕੇ ਗੁਰਾਂ ਨੂੰ,
ਦੰਭੀ, ਫਰੇਬੀ, ਬਿੱਪਰ 'ਤੇ ਡੁੱਲ ਗਿਆ ਏਂ।
ਜੋ ਦੀਨ ਦੁਨੀਆਂ ਦਾ ਮਾਲਕ ਪਿਆਰੇ,
ਉਹਨੂੰ ਦੇਵੀ ਪਾਸ ਜਾਣ ਦੀ ਦੱਸ ਲੋੜ ਕੀ ਸੀ?
ਚੋਜੀ ਪ੍ਰੀਤਮ ਦੇ ਚੋਜਾਂ ਨੂੰ ਛਡ ਕੇ ਤੂੰ,
ਬਿਪਰਾਂ ਦੇ ਕਰਮ-ਕਾਂਡਾਂ ਵਿੱਚ ਰੁੱਲ ਗਿਆ ਏਂ।

(12)

ਦੋ ਸਾਲ ਇਵੇਂ ਸੀ ਲੰਘ ਚੁੱਕੇ,
ਟੀਨ ਘਿਉ ਦੇ ਕਿੰਨੇ ਜਲਾ ਦਿੱਤੇ।
ਗਿਰੀ, ਛੁਹਾਰੇ, ਬਦਾਮ ਤੇ ਧੰਨ ਆਦਿਕ,
ਝੋਟੇ, ਬੱਕਰੇ ਸੀ ਬਹੁਤ ਮਰਵਾ ਦਿੱਤੇ।
ਅਜੇ ਤੱਕ ਦੁਰਗਾ ਨੇ ਮੁਖੜਾ ਦਿਖਾਇਆ ਨਹੀਂ,
ਇਸ ਗੱਲ ਦੀ ਨਹੀਂ ਹੈ ਸਮਝ ਆਈ।
ਚੁਤਰਾਈ ਤੋਂ ਬਿਨਾਂ ਕੁੱਝ ਆਉਂਦਾ ਨਹੀਂ,
ਲਾਰੇ ਇਕ ਤੋਂ ਇਕ ਉਸ ਨੇ ਲਾ ਦਿੱਤੇ।

(13)

ਗੱਲ ਖੋਲ੍ਹ ਕੇ ਇਕ ਦੱਸ ਦੇ ਤੂੰ,
ਮਾਤਾ ਸਾਹਮਣੇ ਕਿਉਂ ਨਾ ਆਈ ਤੇਰੀ।
ਕੀ ਉਹ ਅੱਗ ਨੂੰ ਦੇਖ ਕੇ ਡਰ ਗਈ ਏ?
ਜਾਂ ਮਾਤਾ ਲੱਜਤ ਦੇ ਨਾਲ ਘਬਰਾਈ ਤੇਰੀ।
ਮਾਸਾਹਾਰੀ ਇਹ ਤੇਰੀ ਮਾਂ ਪਿਆਰੇ,
ਕੀ ਬਟੇਰੇ ਦੇਖ ਕੇ ਡਰ ਗਈ ਸੀ?
ਸ਼ੰਕਾ ਦੂਰ ਕਰਦੇ ਤੂੰ ਇਕ ਵਾਰ ਮੇਰੀ,
ਮੁੜ ਕੇ ਕਦੀ ਮੈਂ ਨਾ ਕਰਾਂ ਬੁਰਾਈ ਤੇਰੀ।

## ਦੁਰਗਾ ਭਗਤ

(1)

ਦਿੰਦਾ ਹੈ ਉੱਤਰ ਇਸ ਦਾ,
ਸੁਖਾ ਸਿੰਘ ਵਾਲਾ ਜੋ ਗੁਰ ਬਿਲਾਸ।
ਹੋਰ ਛੇ ਮਹੀਨੇ ਲੰਘ ਗਏ,
ਅਜੇ ਵੀ ਬਿਪ ਨੇ ਛੱਡੀ ਨਹੀਂ ਸੀ ਆਸ।
ਪਰ ਗੁਰਾਂ ਨੇ ਸਭ ਕੁਝ ਵੇਖ ਕੇ,
ਕਿ ਭਵਾਨੀ ਹੁਣ ਤੱਕ ਨਹੀਂ ਪ੍ਰਗਟ ਹੋਈ।
ਭੇਜ ਸੁਨੇਹਾ ਗੁਰੂ ਜੀ ਜਲਦੀ ਹੀ,
ਬਿੱਪ ਬੁਲਾਇਆ ਸੀ ਆਪਣੇ ਪਾਸ।

(2)

ਸੇਵਕ ਗੁਰਾਂ ਦੇ ਬਿਪ ਦੇ ਕੋਲ ਪੁੱਜੇ,
ਕਹਿੰਦੇ ਗੁਰੂ ਜੀ ਤੈਨੂੰ ਹੈ ਸੱਦਿਆ ਜੀ।
ਵਿੱਚ ਵਿਚਾਲੇ ਹੀ ਹਵਨ ਛਡ ਕੇ ਉਹ,
ਗੁਰਾਂ ਵੱਲ ਨੂੰ ਜਾਂਵਦਾ ਦਾ ਭੱਜਿਆ ਜੀ।
ਚਰਨੀ ਗੁਰਾਂ ਦੇ ਪੰਡਤ ਢਹਿ ਗਿਆ ਸੀ,
ਸਜੇ ਹੋਏ ਦੀਵਾਨ ਦੇ ਵਿੱਚ ਜਾ ਕੇ।
ਜੋ ਹੁਕਮ ਹੈ ਮੈਨੂੰ ਹਜ਼ੂਰ ਦਸੋ,
ਸੁਨੇਹਾ ਮਿਲਦੇ ਸਾਰ ਮੈਂ ਆ ਵੱਜਿਆ ਜੀ।

(3)

ਜੋ ਸੀ ਸਤਿਗੁਰ ਜੀ ਨੇ ਬੋਲਿਆ,
ਉਹ ਸੁਖਾ ਸਿੰਘ ਦੀ ਕਥਾ ਸੁਣਾਈ।
ਸੁਣੋ ਬਿੱਪ ਮੇਰੀ ਇਕ ਗੱਲ,
ਕਿ ਸਾਲ ਬੀਤ ਗਏ ਨੇ ਪੂਰੇ ਢਾਈ।
ਕਰ ਲਈ ਪੂਜਾ ਜੋਤਾਂ ਜਗਾ ਲਈਆਂ।
ਹੁਣ ਰਹੀ ਕਸਰ ਨਹੀਂ ਕੋਈ ਵੀ,
ਰਹਿੰਦੀ ਇੱਛਾ ਵੀ ਪੂਰੀ ਕਰ ਦਿਆਂ,
ਜੇ ਪ੍ਰਗਟ ਹੋ ਜਾਏ ਦੁਰਗਾ ਮਾਈ।

(4)

ਘਾਟ ਵਾਧ ਜੇ ਰਹਿ ਗਈ ਕੋਈ,
ਖੋਲ੍ਹ ਕੇ ਉਹ ਵੀ ਦਸੋ ਸਾਰੀ।
ਸਾਰਾ ਕੁੱਝ ਇਕ ਵਾਰ ਹੀ ਦਸੋ,
ਕਹਿਣਾ ਪਵੇ ਨਾ ਫਿਰ ਵਾਰੀ-ਵਾਰੀ।
ਇਛਾ ਤੁਹਾਡੀ ਇਕ ਵਾਰੀ ਹੀ,
ਸਾਰੀ ਪੂਰੀ ਹੀ ਕਰ ਦਿਆਂਗਾ ਮੈਂ।
ਪਰ ਪਰਗਟ ਕਰ ਦਿਓ ਭਵਾਨੀ,
ਬਸ ਕਰਨਾ ਨਾ ਹੁਣ ਕੋਈ ਮਕਾਰੀ।

(5)

ਧੰਨ-ਧੰਨ ਕਿਹਾ ਪੰਡਤਾਂ ਨੇ,
ਤੁਸੀਂ ਤਾਂ ਹੋ ਅੰਤਰਯਾਮੀ।
ਹਵਨ ਲਈ ਇਕਾਂਤ ਚਾਹੀਦਾ,
ਇੱਥੇ ਤਾਂ ਆਉਂਦੀ ਬਹੁਤ ਪ੍ਰੇਸ਼ਾਨੀ।
ਕਿਉਂਕਿ ਇਸ ਥਾਂ ਤੇ ਗੁਰੂ ਜੀ,
ਸਦਾ ਹੀ ਮੇਲਾ ਲੱਗਿਆ ਰਹਿੰਦਾ ਹੈ।
ਸਵਾ ਲੱਖ ਰੁਪਿਆ ਦੇ ਦਿਓ,
ਹਿਮਾਲਾ 'ਤੇ ਭੇਜਣ ਦੀ ਕਰੋ ਮਿਹਰਬਾਨੀ।

(6)

ਕਾਰਜ ਪੂਰਾ ਹੋ ਜਾਵੇਗਾ,
ਇੱਛਾ ਮੇਰੀ ਜੇ ਪੂਰੀ ਕਰ ਦਿਓ ਜੀ।
ਝੋਲੀ ਖੁਸ਼ੀਆਂ ਨਾਲ ਭਰ ਜਾਵੇਗੀ,
ਪਹਿਲਾਂ ਝੋਲੀ ਮੇਰੀ ਭਰ ਦਿਓ ਜੀ।
ਪੂਜਾ ਕਰਾਂਗਾ ਪੂਰਾ ਧਿਆਨ ਧਰ ਕੇ,
ਕਸਰ ਬਾਕੀ ਨਾ ਕੋਈ ਛੱਡਾਂਗਾ ਮੈਂ,
ਅੰਤਰਯਾਮੀ ਇਥੋਂ ਦੇਖ ਦੇ ਰਹੋ,
ਅਤੇ ਨਜ਼ਰ ਸਵੱਲੀ ਉਧਰ ਕਰ ਦਿਓ ਜੀ।

(7)

ਗੱਲ ਮਨ ਕੇ ਗੁਰਾਂ ਬਿਪਰਾਂ ਦੀ,
ਚਾਲੇ ਨੈਣਾਂ ਦੇਵੀ ਵੱਲ ਪਾ ਦਿੱਤੇ।
ਗੁਰੂ ਜੀ ਨੇ ਵੀ ਨਾਲ ਪੰਡਤਾਂ ਦੇ,
ਡੇਰੇ ਨੈਣਾਂ ਦੇਵੀ ਦੇ ਜਾ ਕੇ ਲਾ ਦਿੱਤੇ।
ਪੂਜਾ ਸ਼ੁਰੂ ਕੀਤੀ ਉਥੇ ਜਾ ਕੇਤੇ,
ਜ਼ੋਰ ਸ਼ੋਰ ਦੇ ਨਾਲ ਪੰਡਤਾਂ ਨੇ ਸੀ,
ਜਲਦੀ ਦੁਰਗਾ ਨੂੰ ਪ੍ਰਗਟ ਕਰ ਦੇਵੋ,
ਅਟੱਲ ਫੈਸਲੇ ਫਿਰ ਗੁਰਾਂ ਸੁਣਾ ਦਿੱਤੇ।

## ਤੱਤ ਖਾਲਸਾ

(1)

ਸੁਣ ਉਏ ਦੁਰਗਾ ਦੇ ਚਾਟੜੇ,
ਇਹ ਹੋਈ ਚੌੜ ਚੁਪੱਟ ਮੀਆਂ।
ਆਪਣੇ ਆਪ ਹੀ ਬਿਪਰ ਨੇ,
ਜੜ੍ਹ ਆਪਣੀ ਲਈ ਹੈ ਪੱਟ ਮੀਆਂ।
ਲੀਲਾ ਵੇਖ ਕੇ ਗੁਰੂ ਜੀ ਦੀ,
ਨਹੀਂ ਕੁਝ ਵੀ ਸਮਝ ਸਕਿਆ ਤੂੰ।
ਇਸ ਦਾ ਉੱਤਰ ਸੁਣ ਲੈ ਤੂੰ,
ਦੱਸਣ ਲੱਗਾ ਹਾਂ ਮੈਂ ਝੱਟ ਮੀਆਂ।

(2)

ਬਿਪਰ ਸੱਦ ਕੇ ਜਦ ਗੁਰੂ ਜੀ ਨੇ,
ਹੁਕਮ ਇਸ ਤਰ੍ਹਾਂ ਦਾ ਫੁਰਮਾਇਆ ਸੀ।
ਢਾਈ ਸਾਲ ਵਿੱਚ ਪ੍ਰਗਟ ਨਹੀਂ ਹੋਈ ਦੁਰਗਾ,
ਸਵਾਲ ਬਿਪਰਾਂ ਨੂੰ ਇਹ ਪਾਇਆ ਸੀ।
ਤੂੜੀ ਗਹੁਣ ਦੇ ਨਾਲ ਜਿਵੇਂ,
ਕਦੀ ਵੀ ਅੰਨ ਨਹੀਂ ਮਿਲ ਸਕਦਾ।
ਬਿਪਰ ਤਾਈਂ ਉਦੋਂ ਗੁਰੂ ਜੀ ਨੇ,
ਉਦਾਹਰਣ ਦੇ ਕੇ ਉਨ੍ਹਾਂ ਸਮਝਾਇਆ ਸੀ।

(3)

ਜੋ ਤੂੰ ਆਖਿਆ ਬਿਪਰਾ,
ਅਸੀਂ ਉਸੇ ਤਰ੍ਹਾਂ ਹੀ ਕੀਤਾ।
ਜੋ ਜੋ ਵੀ ਤੂੰ ਸਾਥੋਂ ਮੰਗਿਆ,
ਅਸੀਂ ਪਲ ਵਿੱਚ ਲਿਆ ਕੇ ਦਿੱਤਾ।
ਹੁਣ ਦੱਸ ਕੀ ਰਹਿ ਗਿਆ ਏ,
ਅਜੇ ਤੱਕ ਦੁਰਗਾ ਪ੍ਰਗਟ ਨਹੀਂ ਹੋਈ।
ਤੇਰੀ ਮਿਹਨਤ ਵੀ ਨਹੀਂ ਵਰ ਆਈ,
ਸਾਨੂੰ ਸਮਝ ਨਾ ਆਇਆ ਇਹ ਸਲੀਕਾ।

(4)

ਬਿਪਰ ਹੁਣ ਚੌਕੜੀ ਭੁਲ ਗਿਆ ਸੀ,
ਤੇ ਅਕਲ ਨਿਕਲ ਗਈ ਦਿਮਾਗ 'ਚੋਂ ਜੀ।
ਜਿਵੇਂ ਬੰਦੂਕ ਦੇ ਖੜਾਕ ਨਾਲ,
ਬੁਲ-ਬੁਲ ਉਡ ਜਾਂਦੀ ਝੱਟ ਬਾਗ 'ਚੋਂ ਜੀ।
ਆਖਰ ਕੁੱਝ ਹੋਸ਼ ਵਿੱਚ ਆ ਕੇ,
ਕਹਿੰਦਾ ਮੈਨੂੰ ਨਹੀਂ ਇਹ ਦੀ ਖਬਰ ਕੋਈ।
ਦੁਰਗਾ ਦੇ ਪ੍ਰਗਟ ਹੋਣ ਦਾ ਪਤਾ ਨਹੀਂ ਲੱਗਾ,
ਦਿਤੇ ਬਿਪਰ ਦੇ ਇਸ ਜਵਾਬ 'ਚੋਂ ਜੀ।

(5)

ਤੂੰ ਕਹਿਨਾ ਮੈਨੂੰ ਖ਼ਬਰ ਨਹੀਂ ਕੋਈ,
ਤਸੱਲੀ ਬਖਸ਼ ਨਾ ਤੂੰ ਜਵਾਬ ਦਿੱਤਾ।
ਜੇ ਓੜਕ ਨੂੰ ਇਹੋ ਕੁੱਝ ਆਖਣਾ ਸੀ,
ਧੰਨ ਇੰਨਾ ਸੀ ਕਿਉਂ ਬਰਬਾਦ ਕੀਤਾ?
ਦੁਰਗਾ ਦੇ ਭਗਤ ਪਿਆਰੇ,
ਦੱਤਾ ਨੰਦ ਨੇ ਪਹਿਲਾਂ ਕਿਉਂ ਨਹੀਂ ਦਸਿਆ?
ਸਿਰਫ ਗੁਰਾਂ ਦੇ ਪੁਛਣੇ ਤੋਂ ਹੀ ਦਸਿਆ,

ਸਮਾਂ ਇੰਨਾ ਕਿਉਂ ਸੀ ਉਹਨੇ ਖਰਾਬ ਕੀਤਾ।

**(6)**

ਇਕਾਂਤ ਜਾਣ ਦੀ ਗੱਲ ਕਰਕੇ,
ਨਵਾਂ ਬਖੇੜਾ ਸੀ ਪਾ ਦਿੱਤਾ।
ਕਹਿੰਦਾ 24 ਘੰਟੇ ਇੱਥੇ ਮੇਲਾ ਰਹਿੰਦਾ,
ਬਸ ਮੇਲੇ ਵਿੱਚ ਹੀ ਸੀ ਉਲਝਾ ਦਿੱਤਾ।
ਢਾਈ ਸਾਲ ਵਿੱਚ ਕਦੇ ਵੀ ਬਿੱਪਰ ਨੂੰ,
ਇਕਾਂਤ ਨੇ ਕਦੀ ਵੀ ਨਹੀਂ ਸਤਾਇਆ।
ਸਮਝ ਗਏ ਸੀ ਗੁਰੂ ਜੀ ਸਾਰੀ ਚਲਾਕੀ,
ਫਿਰ ਵੀ ਨੈਣਾ ਦੇਵੀ ਤੇ ਡੇਰਾ ਲਾ ਦਿੱਤਾ।

**(7)**

ਸੋਚਣ ਵਾਲੀ ਗੱਲ ਹੈ ਪਿਆਰੇ,
ਇਹ ਦੱਤਾ ਨੰਦ ਦੀ ਹੈ ਚਤਰਾਈ।
ਢਾਈ ਸਾਲ ਪਿਛੋਂ ਹੀ ਕਿਉਂ,
ਮੇਲੇ ਦੀ ਭੀੜ ਸੀ ਉਸ ਨੂੰ ਨਜ਼ਰੀਂ ਆਈ!
ਕੀ ਦੁਰਗਾ ਕੋਈ ਪੰਛੀ ਸੀ,
ਜੋ ਡਰ ਕਾਰਨ ਲੋਕਾਂ ਤੋਂ ਦੂਰੀ ਚਾਹੁੰਦੀ ਸੀ।
ਜੇ ਮੇਲੇ ਅੰਦਰ ਆ ਜਾਂਦੀ,
ਤਾਂ ਲੋਕਾਂ ਖੁਸ਼ੀ 'ਚ ਦੇਣੀ ਸੀ ਉਹਦੀ ਕੜਾਹੀ।

**(8)**

ਭਾਵੇਂ ਮੰਨ ਤੇ ਭਾਵੇਂ ਨਾ ਮੰਨ,
ਬ੍ਰਾਹਮਣ ਦੀ ਇਹ ਗੱਪ ਵਡੇਰੀ ਸੀ।
ਉਸ ਦੇ ਪੱਲੇ ਕੱਖ ਨਹੀਂ ਸੀ,
ਇਸ ਲਈ ਹੋਰ ਪੈਂਦੀ ਨਹੀਂ ਦਲੇਰੀ ਸੀ।
ਉਹਦਾ ਕੰਮ ਤਾਂ ਦਛਣਾ ਲੈ ਕੇ,
ਹੜੱਪ ਕਰਨਾ ਸੀ ਇਕੋ ਭਾਈ ਜੀ।
ਸੋ ਇਸ ਕਮਜੋਰੀ ਕਰਕੇ ਹੀ,
ਉਹ ਕਰਦਾ ਇਹ ਹੇਰਾ ਫੇਰੀ ਸੀ।

**(9)**

ਸੁਣ ਦੁਰਗਾ ਦੇ ਚੇਲਿਆ,
ਤੀਸਰੀ ਗਲ ਇਕ ਹੋਰ।
ਉਤੋਂ ਤਾਂ ਹੈਸੀ ਪੰਡਤ,
ਪਰ ਅੰਦਰੋਂ ਸੀ ਉਹ ਚੋਰ।
ਤੂੰ ਉਸ ਨੂੰ ਸੰਤੋਖੀ ਆਖੇਂ,
ਉਹ ਦਛਣਾ ਦਾ ਲੋਭੀ ਸੀ।
ਸਵਾ ਲੱਖ ਸੀ ਮੰਗਿਆ,
ਨਾਲ ਉਸ ਨੇ ਬੜੇ ਹੀ ਜ਼ੋਰ।

ਭਾਵ: ਗੁਰੂ ਜੀ ਦੇ ਪੁੱਛਨੇ ਪਰ ਜੋ ਪੰਡਤ ਨੇ ਉੱਤਰ ਦਿੱਤੇ ਸਨ ਸਨ ਜੋ ਸਾਰੇ ਦੇ ਸਾਰੇ ਇੱਕ ਪ੍ਰਕਾਰ ਦੇ ਬਹਾਨੇ ਸਨ ਜਿਨ੍ਹਾਂ ਵਿਚੋਂ ਪਹਿਲੇ ਇਹ ਆਖਨਾ ਕਿ ਮੈਨੂੰ ਕੁਝ ਖਬਰ ਨਹੀਂ ਜੋ ਦੇਵੀਂ ਕਿਉਂ ਨਾ ਪ੍ਰਗਟੀ ਕਿਉਂਕਿ ਉਹ ਦੇਵਤਿਆਂ ਨੇ ਭੀ ਨਹੀਂ ਦੇਖੀ ਅਰ ਉਹ ਕਿਸੇ ਦੇ ਅਧੀਨ ਨਹੀਂ ਹੈ। ਇਹ ਆਖਨਾ ਅਜੇਹਾ ਹੈ ਜੋ ਹਜ਼ਾਰ ਸਾਲ ਤਕ ਭੀ ਜੇ ਕੋਈ ਜੱਗ ਕਰਕੇ ਖਪਦਾ ਰਹੇ ਫਿਰ ਇਹੋ ਉਤਰ ਉਸ ਦੇ ਵਾਸਤੇ ਕਾਫੀ ਹੈ। ਇਸ ਵਾਸਤੇ ਜੇ ਏਹੋ ਉਤਰ ਦੇਨਾ ਸੀ ਤਾਂ ਉਸ ਨੇ ਹਵਨ ਦਾ ਆਰੰਭ ਕਿਉਂ ਕੀਤਾ ਸੀ ਜਿਸ ਤੇ ਇਹ ਉੱਤਰ ਇੱਕ ਪੱਲਾ ਛੁਡਾਉਨ ਲਈ ਬਹਾਨਾ ਹੈ ਜੋ ਹਰ ਇੱਕ ਝੂਠਾ ਪੁਰਖ ਦੇ ਸਕਦਾ ਹੈ ਜਿਸ ਨੂੰ ਅਪਨੇ ਕੰਮ ਪਰ ਭਰੋਸਾ ਨਹੀਂ ਹੁੰਦਾ॥

ਦੂਸਰਾ ਜੋ ਉਸ ਨੇ ਪਹਲੇ ਓਹੋ ਜਗ੍ਹਾ ਪਸੰਦ ਕੀਤੀ ਅਰ ਢਾਈ ਸਾਲ ਤਕ ਹਵਨ ਕਰਾਉਂਦਾ ਰਿਹਾ ਫਿਰ ਕਦੇ ਇੱਕ ਦਿਨ ਵਿੱਚ ਭੀ ਨਾ ਆਖਿਆ ਕਿ ਗੁਰੂ ਜੀ ਇਹ ਜਗ੍ਹਾ ਚੰਗੀ ਨਹੀਂ ਹੈ ਕਿਉਂਕਿ ਇਸ ਜਗ੍ਹਾ ਪਰ ਮੇਲਾ ਰਹਿੰਦਾ ਹੈ, ਇਸ ਵਾਸਤੇ ਜੇ ਉਹ ਜਾਨਦਾ ਸੀ ਕਿ ਕੋਈ ਏਕਾਂਤ ਜਗ੍ਹਾ ਚਾਹੀਦੀ ਹੈ ਤਾਂ ਪਹਿਲੇ ਕਿਉਂ ਆਖਿਆ ਸੀ ਕਿ ਇਹ ਨਦੀ ਗੰਗਾ ਜੈਸੇ ਮਹਾਤਮ ਵਾਲੀ ਹੈ ਅਰ ਇਹੋ ਜਗ੍ਹਾ ਸ਼ੁੱਧ ਹੈ, ਇਸ ਦੇ ਬਿਨਾਂ ਫਿਰ ਦੂਸਰੇ ਏਕਾਂਤ ਸਥਾਨ ਪਰ ਜਾਨ ਦੀ ਕਿਆ ਲੋੜ ਸੀ ਕਿਉਂ ਜੋ ਉਹ ਓਥੇ ਹੀ ਗੁਰੂ ਜੀ ਨੂੰ ਆਖ ਸਕਦਾ ਸੀ ਕਿ ਮਹਾਰਾਜ ਆਪ ਹੁਣ ਲੋਗਾਂ ਨੂੰ ਰੋਕ ਦੇਵੇਂ ਜੋ ਆਉਨ ਜਾਨ ਬੰਦ ਕਰ ਦੇਨ ਕਿਉਂਕਿ ਦੁਰਗਾ ਇਨ੍ਹਾਂ ਨੂੰ ਦੇਖਕੇ ਡਰ ਜਾਂਦੀ ਹੈ ਕਿੰਤੂ ਢਾਈ ਸਾਲ ਤਾਂ ਕੁਛ ਨਾ ਕਿਹਾ ਅਰ ਗੁਰੂ ਜੀ ਦੇ ਧਮਕਾਉਨ ਪਰ ਇਹ ਉਜ਼ਰ ਪੇਸ਼ ਕਰ ਦਿੱਤਾ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਇਹ ਉਸ ਦੀ ਇਕ ਨਕੰਮੀ ਢੁੱਚਰ ਸੀ।

ਤੀਸਰਾ ਉਜ਼ਰ ਉਸ ਦਾ ਉਹ ਸਾ ਜਿਸ ਦੇ ਵਾਸਤੇ ਇਹ

ਸਾਰਾ ਅਡੰਬਰ ਕੀਤਾ ਗਿਆ ਸਾ, ਜਿਸ ਦਾ ਓੜਕ ਨੂੰ ਪ੍ਰਗਟ ਹੋਨਾ ਜ਼ਰੂਰੀ ਸਾ, ਇਸੇ ਵਾਸਤੇ ਉਸ ਨੇ ਸਾਫ ਲਫਜ਼ਾਂ ਵਿੱਚ ਮੰਗ ਲੀਤਾ ਕਿ ਮਹਾਰਾਜ ਸਤਯੁਗ ਵਿੱਚ ਮਹਾਰਾਜੇ ਸਵਾ ਲੱਖ ਰੁਪੈਯਾ ਦੱਖਨਾ ਦੇਂਦੇ ਸਨ ਪ੍ਰੰਤੂ ਇਸ ਸਮਯ ਵਿੱਚ ਆਪ ਪਰ ਭਰੋਸਾ ਹੈ ਜੋ ਦੇਵੋਗੇ, ਜਿਸ ਪਰ ਦੇਵੀ ਪ੍ਰਗਟੇਗੀ॥

ਦੱਤਾ ਨੰਦ ਨੇ ਇਹ ਸਵਾਲ ਉਸ ਮੌਕੇ ਪਰ ਆਨ ਕੇ ਕੀਤਾ ਸਾ ਜਿਸ ਪਰ ਗੁਰੂ ਜੀ ਨੂੰ ਨਾ ਦੇਣ ਦਾ ਫਲ ਇਹ ਹੋਨਾ ਸਾ ਕਿ ਉਹ ਆਖਦਾ ਕਿ ਜੇ ਆਪ ਨਹੀਂ ਦੇਂਦੇ ਤਾਂ ਮੈਂ ਇਹ ਕਾਰਜ ਏਥੇ ਹੀ ਛੱਡ ਜਾਂਦਾ ਹਾਂ, ਜਿਸ ਪਰ ਲੋਗ ਆਖਦੇ ਕਿ ਗੁਰੂ ਜੀ ਨੇ ਦੱਖਣਾ ਦੇਣ ਪਰ ਸੂਮਪਣਾ ਕੀਤਾ ਜਿਸ ਤੇ ਉਹ ਪੰਡਤ ਚਲਯਾ ਗਿਆ ਅਰ ਦੇਵੀ ਪ੍ਰਤੱਖ ਨਾ ਹੋਈ, ਜੇ ਦੱਖਨਾ ਦੇਂਦੇ ਤਾਂ ਜ਼ਰੂਰ ਪ੍ਰਗਟ ਕਰ ਦੇਂਦਾ ਜਿਸ ਦਾ ਇਲਜ਼ਾਮ ਗੁਰੂ ਜੀ ਪਰ ਹੀ ਲਾਉਂਦੇ॥

ਪੰਡਤ ਦਾ ਅਜੇਹੇ ਔਕੜ ਦੇ ਵੇਲੇ ਇਹ ਸਵਾਲ ਅਜੇਹਾ ਸਾ ਜੇਹਾ ਅੱਖੀਆਂ ਵਿੱਚ ਸੂਏ ਲਗਾਉਨ ਵਾਲੇ ਵੈਦ ਕਰਦੇ ਹੁੰਦੇ ਹਨ ਜੋ ਪਹਿਲੇ ਤਾਂ ਹੋਕਾਂ ਦੇਂਦੇ ਹਨ ਕੇ ਮੁਫਤ ਵਿੱਚ ਅੱਖੀਆਂ ਦਾ ਇਲਾਜ ਕਰਾ ਲਵੋ, ਮੋਤੀਆ, ਧੁੰਦ, ਜਾਲਾ ਜਾਂਦਾ ਰਹੇ ਗਾ, ਇਸ ਗੱਲ ਨੂੰ ਸੁਨਕੇ ਜਦ ਕੋਈ ਇਲਾਜ ਕਰਾ ਬੈਠਦਾ ਹੈ ਤਦ ਪਹਿਲੇ ਕੁਝ ਨਹੀਂ ਆਖਦੇ, ਪਰ ਜਦ ਅਖੀਆਂ ਵਿੱਚ ਸੂਏ ਦੇ ਦਿੱਤੇ ਆਖ ਦੇਂਦੇ ਹਨ ਕਿ ਪੰਜ ਰੁਪੱਯੇ ਧਰ ਦੇਹ ਤਾਂ ਸੂਏ ਕੱਢਾਂਗੇ, ਏਸੇ ਤਰ੍ਹਾਂ ਉਸ ਪੰਡਤ ਦਾ ਹਾਲ ਸਾ, ਕਿਉਂਕਿ ਦੋ ਸਾਲ ਦਾ ਭੇਉਨਾ ਪਾ ਕੇ ਤੀਜੇ ਸਾਲ ਸਵਾਲ ਕਰ ਦਿੱਤਾ ਅਰ ਆਖਯਾ ਕਿ ਜਦ ਸਵਾ ਲੱਖ ਦੱਖਨਾ ਦੇਵੋਗੇ ਤਦ ਪ੍ਰਗਟ ਹੋਵੇਗੀ, ਇਸ ਤੇ ਸਿੱਧ ਹੁੰਦਾ ਹੈ ਕਿ ਜੇ ਉਹ ਬ੍ਰਾਹਮਨ ਈਮਾਨਦਾਰ ਧਰਮਾਤਮਾਂ ਹੁੰਦਾ ਤਾਂ ਕਦੇ ਵੀ ਸਵਾਲ ਨਾ ਕਰਦਾ ਯਾ ਸਭ ਬਾਤਾਂ ਜੈਸਾ ਕਿ ਹੋਰ ਪਹਲੇ ਹੀ ਪ੍ਰਗਟ ਕਰ ਦਿੱਤੀਆਂ ਸਨ ਏਸੇ ਤਰ੍ਹਾਂ ਏਹ ਭੀ ਆਖ ਦੇਂਦਾ ਕਿ ਮਹਾਰਾਜ ਸਵਾ ਲੱਖ ਮੇਰੀ ਦੱਖਣਾਂ ਹੋਵੇਗੀ॥

(10)

ਇਸ ਤੋਂ ਹੀ ਸਿੱਧ ਹੋਂਵਦਾ,
ਕਿ ਫਰੇਬ ਹੀ ਉਸ ਦਾ ਧਰਮ ਸੀ।
ਦੱਛਣਾ ਦੀ ਆੜ ਲੈ ਕੇ ਤੇ,
ਜੇਬਾਂ ਕੱਟਣਾ ਹੀ ਉਸ ਦਾ ਕਰਮ ਸੀ।
ਪਰ ਗੁਰੂ ਸੱਚੇ ਪਾਤਸ਼ਾਹ,
ਉਸ ਦੇ ਮਨ ਦੀਆਂ ਸੀ ਜਾਣਦਾ।
ਫਿਰ ਵੀ ਉਸ ਨੇ ਰੱਤਾ ਵੀ,
ਨਹੀਂ ਸੀ ਕੀਤੀ ਸ਼ਰਮ ਸੀ।

(11)

ਚੌਥੀ ਗੱਲ ਇੱਕ ਹੋਰ ਸੁਣ,
ਜੋ ਪੰਡਤ ਦੀ ਇਕ ਨਵੀਂ ਚਾਲ।
ਕਿ ਦੁਰਗਾ ਪ੍ਰਗਟ ਹੋਣ ਨੂੰ,
ਲੱਗਣਗੇ ਪੂਰੇ ਚਾਰ ਸਾਲ।
ਖਿਆਲ ਉਹਦਾ ਲੰਮੇ ਸਮੇਂ ਵਿੱਚ,
ਗੁਰੂ ਜੀ ਆਖਰ ਥੱਕ ਜਾਣਗੇ।
ਦੋਸ਼ੀ ਗੁਰਾਂ ਨੂੰ ਮੈਂ ਕਹਾਂਗਾ,
ਫਿਰ ਆਪਣੀ ਚਲਾਕੀ ਨਾਲ।

(12)

ਅਡੋਲ ਰਹੇ ਸਤਿਗੁਰੂ ਜੀ,
ਨਾ ਥਿੜਕੇ ਨਾ ਹੀ ਘਬਰਾਏ।
ਕਰੀ ਚਲੋ ਪੰਡਤ ਜੋ ਕਰਨਾ,
ਮੁਖੋਂ ਇਹੋ ਵਚਨ ਸੁਣਾਏ।
ਦੱਤਾ ਨੰਦ ਨੇ ਜੋ ਵੀ ਕਿਹਾ,
ਸਭ ਪੂਰਾ ਕਰ ਦਿਖਾਇਆ।
ਹੁਕਮ ਗੁਰੂ ਦਾ ਹੋ ਗਿਆ।
ਵਿਚ ਪਹਾੜ ਦੇ ਸੀ ਜਾ ਡੇਰੇ ਲਾਏ।

(13)

ਜਿਥੇ ਪੰਡਤ ਆਖਿਆ ਸੀ,
ਉਥੇ ਹੀ ਹਵਨ ਸੀ ਸ਼ੁਰੂ ਕਰਾਇਆ।
ਚਾਰ ਗੁਣਾ ਜੰਤਰ ਮੰਤਰ ਪੜ੍ਹੇ,
ਪਰ ਇਹ ਵੀ ਰਾਸ ਨਹੀਂ ਆਇਆ।
ਨਹੀਂ ਹੋਇਆ ਕੁਝ ਪਿਆਰੇ,
ਐਂਵੇ ਵਿਅਰਥ ਸਮਾਂ ਗੁਆਉਂਦੇ ਸੀ।
ਪਹਿਲਾਂ ਕਿਉਂ ਨਹੀਂ ਸੀ ਦੱਸਿਆ?
ਚਾਰ ਸਾਲ ਦਾ ਨਵਾਂ ਝਮੇਲਾ ਪਾਇਆ।

(14)
ਮਖੌਲ ਤੋਂ ਵੱਧ ਕੁਝ ਨਹੀਂ ਸੀ,
ਸੁਣ ਲੈ ਦੁਰਗਾ ਦੇ ਪਿਆਰੇ।
ਇਹ ਤਾਂ ਧੰਨ ਠੱਗਣ ਦੇ ਜੀ,
ਸੀ ਹੀਲੇ, ਵਸੀਲੇ ਸਾਰੇ।
ਇਸ ਤਰ੍ਹਾਂ ਕੁਝ ਵੀ ਸਿੱਧ,
ਨਹੀਂ ਹੁੰਦਾ ਜੋ ਮਤਲਬ ਹੈ ਤੇਰਾ।
ਹੋਰ ਦੱਸਦੇ ਜੋ ਵੀ ਦੱਸਣਾ,
ਸਬੂਤ ਲਿਆ ਇਕ ਵਾਰ ਹੀ ਸਾਰੇ।

## ਦੁਰਗਾ ਭਗਤ

(1)
ਤੂੰ ਦੁਰਗਾ ਨੂੰ ਮੰਨਦਾ ਨਹੀਂ,
ਤਾਂ ਹੀ ਤੈਨੂੰ ਹਾਸੇ ਆਉਂਦੇ ਨੇ।
ਆਖਰ ਤਾਂ ਪ੍ਰਗਟ ਹੋਈ ਸੀ,
ਗ੍ਰੰਥਾਂ 'ਚੋਂ ਕਵੀ ਕਈ ਗਾਉਂਦੇ ਨੇ।
ਆਪਣੇ ਕੋਲੋਂ ਘੜ ਕਹਾਣੀ,
ਪੰਡਤ ਨੂੰ ਲੋਭੀ ਪਿਆ ਕਹਿੰਦਾ ਏਂ।
ਹਵਨ ਕੋਈ ਐਨਾ ਸਸਤਾ ਨਹੀਂ,
ਲੋਕੀ ਅੰਤਾਂ ਦਾ ਧੰਨ ਲੁਟਾਉਂਦੇ ਨੇ।

(2)
ਏਦਾਂ ਗੁਰੂ ਜੀ ਨੇ ਵੀ,
ਹੋਇਆ ਸੀ ਇਹ ਸਮਝਾਇਆ।
ਦੀਦਾਰੇ ਗੁਰੂ ਦੇ ਕਰ ਨਹੀਂ ਸਕਦਾ,
ਜੋ ਵੀ ਖਾਲੀ ਹੱਥ ਉਨ੍ਹਾਂ ਕੋਲ ਆਇਆ।
ਇਸ ਲਈ ਸਾਰੇ ਨਰ ਨਾਰੀ,
ਖਾਲੀ ਹੱਥ ਨਹੀਂ ਕਦੇ ਆਉਂਦੇ ਸੀ।
ਇਕ ਦਿਨ ਇਕ ਦੂਰ ਜਾ ਬੈਠਾ,
ਕਿਉਂਕਿ ਉਹ ਸੀ ਖਾਲੀ ਹੱਥ ਆਇਆ।

(3)
ਪੁਛਿਆ ਉਸ ਨੂੰ ਗੁਰੂ ਨੇ,
ਆਇਆ ਕਿਉਂ ਤੂੰ ਖਾਲੀ ਹੱਥ?
ਮੈਥੋਂ ਭੇਂਟ ਨਹੀਂ ਸੀ ਚੁੱਕੀ ਗਈ,
ਹੱਥ ਜੋੜ ਦੱਸਿਆ ਆਪਣਾ ਪੱਖ।
ਸ਼ੇਰ ਮੈਂ ਇਕ ਸੀ ਮਾਰਿਆ,
ਜੋ ਇਕਲੇ ਤੋਂ ਚੱਕ ਨਹੀਂ ਹੋਇਆ।
ਹੋਰ ਸਾਥੀ ਲੈਣ ਆ ਗਿਆ,
ਦਿੱਤਾ ਮੈਂ ਸਚੋ ਸੱਚ ਸਭ ਦੱਸ।

(4)
ਸਤਿਗੁਰੂ ਜੀ ਖੁਸ਼ ਹੋ ਗਏ,
ਕੀਤੀ ਸਿਫਤ ਸੀ ਢੇਰ।
ਤੂੰ ਤਾਂ ਯੋਧਾ ਸੂਰਮਾ,
ਮਾਰਿਆ ਹੈ ਜਿਸ ਨੇ ਸ਼ੇਰ।
ਕਰਿਆ ਹੁਕਮ ਸਿੰਘਾਂ ਨੂੰ,
ਮਾਰੇ ਸ਼ੇਰ ਨੂੰ ਚੁੱਕ ਲਿਆਉ।
ਸੁਣ ਹੁਕਮ ਗੁਰੂ ਦਾ,
ਤੁਰ ਗਏ ਲਾਈ ਨਾ ਰਤਾ ਦੇਰ।

(5)
ਡੀਲ ਡੌਲ ਦੇਖ ਸ਼ੇਰ ਦੇ,
ਸਤਿਗੁਰ ਦੇ ਸੀ ਮਨ ਵਿੱਚ ਆਇਆ।
ਉਤਾਰੋ ਖੱਲ ਏਸ ਦੀ,
ਸਿੰਘਾਂ ਨੂੰ ਗੁਰ ਹੁਕਮ ਸੁਣਾਇਆ।
ਖੱਲ ਲਾਹ ਕੇ ਝੱਟ ਹੀ ਸ਼ੇਰ ਦੀ,
ਹਵਾਲੇ ਉਨ੍ਹਾਂ ਗੁਰੂ ਦੇ ਕਰ ਦਿੱਤੀ।
ਫਿਰ ਹੁਕਮ ਗੁਰੂ ਦਾ ਹੋਇਆ,
ਇਕ ਗਧਾ ਸੀ ਉਨ੍ਹਾਂ ਮੰਗਵਾਇਆ।

(6)
ਖੱਲ ਪਵਾਈ ਗਧੇ ਨੂੰ,
ਉਹ ਗਧਾ ਸੀ ਸਿੰਘ ਬਣਾਇਆ।
ਕਿਹਾ ਗਧੇਪਣ ਨੂੰ ਸੁਣੋ,
ਤੈਨੂੰ ਹੈ ਦੀਨਾ ਸਿੰਘ ਸਦਾਇਆ।
ਸਿੰਘਾ ਵਾਲੇ ਇਸ ਬੁਰਕੇ ਤਾਈਂ,
ਤੂੰ ਨਹੀਂ ਹੈ ਇਸ ਨੂੰ ਤਿਆਗਣਾ।
ਦੇਖੀਂ ਹੀਂਗਣੇ ਕਰਕੇ,

ਘੁਮਿਆਰ ਨਾ ਸਮਝ ਜਾਵੇ ਇਹ ਸਮਝਾਇਆ।

(7)

ਜੇ ਇਨ੍ਹਾਂ ਗੱਲਾਂ ਤੇ ਅਮਲ ਕਰੇਂਗਾ।
ਸਾਰਾ ਜੱਗ ਤੈਥੋਂ ਇਹ ਡਰੂਗਾ।
ਜੇ ਤੂੰ ਮੇਰੀ ਸਿਖਿਆ ਭੁੱਲ ਗਿਆ,
ਟਿਚਰਾਂ ਤੈਨੂੰ ਹਰ ਇਕ ਕਰੂਗਾ।
ਜੇ ਆ ਗਿਆ ਕਿਸੇ ਘੁਮਿਆਰ ਦੇ ਹੱਥ,
ਪਹਿਲਾਂ ਵਾਲਾ ਹਾਲ ਤੇਰਾ ਹੋਊ,
ਇੰਨਾ ਕਹਿ ਕੇ ਉਸ ਨੂੰ ਸੀ ਛੱਡ ਦਿੱਤਾ।
ਤਾਂ ਕਿ ਆਪਣੇ ਮਨ ਦੀ ਆਪ ਪੜ੍ਹੂਗਾ।

(8)

ਦੇਖ ਸ਼ੇਰ ਨੂੰ ਡਰ ਗਏ,
ਲੋਕ ਭੱਜਣ ਲਗੇ ਸੀ ਦੂਰ।
ਜੰਗਲ ਦੇ ਸਭ ਮ੍ਰਿਗ ਵੀ,
ਸੀ ਲੱਗੇ ਕਰਨ ਲਹੂਰ।
ਸਾਰੇ ਪਾਸੇ ਰੌਲਾ ਪੈ ਗਿਆ,
ਨਰ-ਨਾਰੀ ਸੀ ਸਭ ਡਰ ਗਏ,
ਜਾ ਕੇ ਗੁਰਾਂ ਦੇ ਕੋਲ ਫਿਰ,
ਰਖਿਆ ਕਰੋ ਕਹਿਣ ਲੱਗੇ ਹਜ਼ੂਰ।

(9)

ਸਤਿਗੁਰ ਸੀ ਸਭ ਜਾਣਦੇ,
ਤੇ ਲਏ ਸਿੰਘ ਕੁੱਝ ਨਾਲ।
ਘਰ ਘੁਮਿਆਰ ਦੇ ਪੁੱਜ ਗਏ।
ਲਿਆ ਗਧੇ ਨੂੰ ਭਾਲ।
ਪੁੱਜੇ ਗਧੇ ਪਾਸ ਸੀ ਜਦੋਂ,
ਉਹ ਤਾਂ ਭੱਜਣ ਲੱਗਾ ਹੀ ਸੀ।
ਗਧੇ ਵਾਂਗਣ ਜਦ ਹੀਂਗਣ ਲੱਗਿਆ,
ਖੜਾ ਹੋ ਗਿਆ ਫਿਰ ਸਵਾਲ।

(10)

ਪਹਿਚਾਣ ਲਿਆ ਘੁਮਿਆਰ ਨੇ,
ਕਹਿੰਦਾ ਇਹ ਗਧਾ ਹੈ ਮੇਰਾ ਜੀ।
ਖੱਲ ਸੀ ਉਸ ਦੀ ਲਾਹ ਲਈ,
ਤੇ ਉਸ ਨੂੰ ਕੁਟਿਆ ਬਥੇਰਾ ਜੀ।
ਹੱਥ ਜੋੜ ਸਿੰਘਾਂ ਨੇ ਅਰਜ ਕੀਤੀ,
ਕੀ ਹੈ ਇਹ ਖੇਲ ਰਚਾਈ ਜੀ।
ਸਮਝਾ ਦਿਓ ਸਾਨੂੰ ਸਤਿਗੁਰ ਜੀ,
ਇਹ ਕੌਤਕ ਦਸੋ ਕਿਹੜਾ ਜੀ।

(11)

ਕਿਹਾ ਗੁਰਾਂ ਨੇ ਹੱਸ ਕੇ,
ਇਹ ਹੈ ਦ੍ਰਿਸ਼ਟਾਂਤ ਮਹਾਨ।
ਮੈਂ ਹਾਂ ਖਾਲਸੇ ਦਾ,
ਤੇ ਖਾਲਸਾ ਹੈ ਮੇਰੀ ਜਾਨ।
ਸਿੰਘਾਂ ਦਾ ਬਾਣਾ ਪਹਿਨਾਕੇ,
ਅਕਾਲ ਪੁਰਖ ਦੇ ਲੜ ਲਾਇਆ ਥੌਨੂੰ।
ਰਹੋ ਨਿਆਰੇ ਬਣਕੇ,
ਰਹੇਗੀ ਉਚੀ ਜੱਗ ਵਿੱਚ ਤੇਰੀ ਸ਼ਾਨ।

(12)

ਅੰਨਮਤੀਆਂ ਸਭ ਛਡ ਦਿਓ,
ਤੇ ਸਦਾ ਹੀ ਖਬਰਦਾਰ ਰਹਿਣਾ।
ਇੱਦਾਂ ਦੇ ਗਧਿਆਂ ਵਿੱਚ ਨਾ ਰਲਿਓ,
ਤੁਸੀਂ ਏਨਾ ਕੁ ਸਮਝਦਾਰ ਰਹਿਣਾ।
ਜੇ ਤੁਸੀਂ ਸਿਖਿਆ ਮੇਰੀ ਭੁਲ ਗਏ,
ਤਾਂ ਤੁਸੀਂ ਵੀ ਏਦਾਂ ਦੇ ਬਣੋਗੇ।
ਅਨਮਤੀਆਂ ਤੋਂ ਤੁਸੀਂ ਬਚਕੇ ਰਹਿਣਾ,
ਸਦਾ ਖਾਲਸਾ ਤਿਆਰ ਬਰ ਤਿਆਰ ਰਹਿਣਾ।

(13)

ਅਜੇਹੇ ਕੌਤਕ ਕਰਕੇ,
ਗੁਰੂ ਜੀ ਨੇ ਸਮਝਾਇਆ ਸੀ।
ਉਸ ਸਮੇਂ ਦੀਆਂ ਚਾਲਾਂ ਨੇ,
ਜਦੋਂ ਜੱਗ ਮਾਤਾ ਨੂੰ ਪੁਜਾਇਆ ਸੀ।
ਗੁਰਾਂ ਦੇ ਕੌਤਕਾਂ ਬਾਰੇ ਵਿੱਚ,
ਅੱਜ ਤੱਕ ਸਾਖੀਆਂ ਦੱਸਦੀਆਂ ਨੇ।
ਜਦ ਗੁਰੂ ਜੀ ਦੁਰਗਾ ਪੁਜਨ ਕਰੇ,
ਫਿਰ ਕੌਤਕ ਕਿਉਂ ਦਿਖਾਇਆ ਸੀ?

9465216530

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

### ਨਵਾਬ ਸ਼ੇਰ ਮੁਹੰਮਦ ਖਾਂ

ਸਰਹੰਦ ਦੇ ਸੂਬੇਦਾਰ (ਗਵਰਨਰ) ਵਜੀਦ ਖਾਂ ਨੇ ਅਨੰਦਪੁਰ ਤੇ ਚੜ੍ਹਾਈ ਸਮੇਂ ਮਲੇਰਕੋਟਲੇ ਦੇ ਨਵਾਬਾਂ ਨੂੰ ਸੱਦਾ ਦਿੱਤਾ ਸੀ ਕਿ ਆਪਣੀਆਂ ਫੌਜਾਂ ਲੈ ਕੇ ਪਹੁੰਚੋ। ਇਹ ਸੁਣ ਤਿੰਨੇ ਭਰਾ ਨਾਹਰ ਖਾਂ, ਸ਼ੇਰ ਮੁਹੰਮਦ ਖਾਂ ਤੇ ਖਵਾਜ਼ਾ ਖਿਜਰ ਖਾਂ ਆਪਣੀਆਂ ਕਾਫੀ ਫੌਜਾਂ ਲੈ ਕੇ ਅਨੰਦਪੁਰ ਪਹੁੰਚੇ ਸੀ*, ਅਨੰਦਪੁਰ ਛਡ ਕੇ ਜਦ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਨੂੰ ਭਾਗ ਲਾਏ ਤਾਂ ਉਸ ਤੋਂ ਅਗਲੇ ਦਿਨ ਇਨ੍ਹਾਂ ਦਾ ਵਰਨਣ ਹੈ। ਸਾਹਿਬਾਂ ਨੇ ਆਪ ਜ਼ਫਰਨਾਮੇ ਵਿਚ ਨਾਹਰ ਖਾਂ ਮੇਰੇ ਤੀਰਾਂ ਨਾਲ ਰਾਹੀ ਅਜਲ ਹੂਆ। ਖਵਾਜਾ ਖਿਜਰ ਜਖਮੀ ਹੋਇਆ।

ਚਮਕੌਰ ਦੀ ਗੜ੍ਹੀ ਦਾ ਖੇਲ ਖਤਮ ਹੋਇਆ। ਦੋਵੇਂ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਸਮੇਤ ਕੋਈ ਤੀਹ ਕੁ ਸਿੰਘ ਸ਼ਹੀਦ ਹੋਏ। ਗੁਰੂ ਜੀ, ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਚਮਕੌਰ ਦੀ ਗੜ੍ਹੀ ਵਿਚੋਂ ਤਾੜੀ ਮਾਰ ਕੇ, ਹੋਕਾ ਦੇਂਦੇ ਨਿਕਲ ਗਏ। ਸਵੇਰੇ ਮੁਗਲੀਆਂ ਫੌਜ ਸਮੁੰਦਰੀ ਠਾਠ ਦੀ ਤਰ੍ਹਾਂ ਚੜ੍ਹ ਕੇ ਆਈ। ਭਾਈ ਸੰਗਤ ਸਿੰਘ, ਭਾਈ ਸੰਤ ਸਿੰਘ, ਭਾਈ ਜੀਵਨ ਸਿੰਘ ਤੇ ਭਾਈ ਕਾਠਾ ਸਿੰਘ ਆਦਿ ਨੂੰ ਸ਼ਹੀਦ ਕਰਕੇ ਭਾਈ ਸੰਗਤ ਸਿੰਘ ਦਾ ਸਿਰ ਵੱਢ ਕੇ ਲੈ ਤੇ ਵਜੀਦੇ ਨੂੰ ਦਿਖਾ ਕਿਹਾ ਕਿ ਗੁਰੂ ਗੋਬਿੰਦ ਸਿੰਘ ਦਾ ਸਿਰ ਹੈ। ਵਜੀਦੇ ਨੇ ਆਪ ਤੇ ਹੋਰ ਕਈਆਂ ਤੋਂ ਪਰਖ ਕਰਾ ਕੇ ਆਖਿਆ ਕਿ ਇਹ (ਗੁਰੂ) ਗੋਬਿੰਦ ਸਿੰਘ ਨਹੀਂ ਹੈ। ਓਹ ਕਿਤੇ ਨਿਕਲ ਗਿਆ ਹੈ। ਹੁਣ ਫੌਜਾਂ ਨੂੰ ਵੰਡ ਵੰਡ ਕੇ ਗਸ਼ਤੀ ਭਾਲ ਲਈ ਭੇਜ ਕੇ ਆਪ ਸਰਹੰਦ ਆ ਗਿਆ।

ਨਵਾਬ ਸ਼ੇਰ ਮੁਹੰਮਦ ਖਾਂ ਮਲੇਰ ਕੋਟਲਾ ਵੀ ਵਜੀਦ ਖਾਂ ਦੇ ਨਾਲ ਸਰਹੰਦ ਆ ਗਿਆ ਸੀ। ਦੋ ਕੁ ਦਿਨਾਂ ਪਿਛੋਂ ਜਦੋਂ ਮੋਰਿੰਡੇ ਵਾਲਿਆਂ ਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ (ਜੋਰਾਵਰ ਸਿੰਘ ਤੇ ਫਤਿਹ ਸਿੰਘ) ਕਚਹਿਰੀ ਵਿਚ ਲਿਆਂਦੇ ਗਏ। ਉਸ ਵੇਲੇ ਸ਼ੇਰ ਮੁਹੰਮਦ ਖਾਂ ਪਠਾਨ ਵੀ ਓਥੇ ਹੀ ਸੀ। ਸੂਬੇ ਨੇ ਦੋਨਾਂ ਨੌ ਨਿਹਾਲਾਂ ਨੂੰ ਕਈ ਲਾਲਚ, ਕਈ ਡਰਾਵੇ ਦੇ ਕੇ ਧਮਕਾ ਕੇ ਦੀਨ ਵਿੱਚ ਲਿਆਉਣ ਲਈ ਬਥੇਰੇ ਹੱਥ ਪੈਰ ਮਾਰੇ। ਜਦ ਫਿਰ ਵੀ ਆਪਣੇ ਮਕਸਦ ਵਿੱਚ ਕਾਮਯਾਬ ਨਾ ਹੋਇਆ ਤਾਂ ਵਜੀਦੇ ਨੇ ਭਖਦਿਆਂ ਅੰਗਿਆਰਿਆਂ ਦਾ ਰੂਪ ਧਾਰਨ ਕੀਤਾ। ਜਾਂ ਫਿਰ ਵੀ ਕੋਮਲ ਕਰੂੰਬਲਾਂ ਤੇ ਅਸਰ ਨਾ ਹੋਇਆ ਤਾਂ ਸੂਬਾ ਖਝਾਵਟ ਵਿੱਚ ਆ ਕੇ ਕਹਿਣ ਲੱਗਾ। ਕਿ ਇਨ੍ਹਾਂ ਨੂੰ ਕਤਲ ਕਰ ਦੇਹੋ ਔਰ ਕਤਲ ਭੀ ਮਲੇਰੀਆ ਪਠਾਨ ਸ਼ੇਰ ਮੁਹੰਮਦ ਖਾਂ ਕਰੇਗਾ। ਏਧਰ ਸ਼ੇਰ ਮੁਹੰਮਦ ਖਾਂ ਚੁਪ ਚਾਪ ਬੈਠਾ ਸਭ ਕੁਝ ਵੇਖ ਸੁਣ ਰਿਹਾ ਸੀ। ਸੂਬੇ ਨੇ ਫਿਰ ਸ਼ੇਰ ਮੁਹੰਮਦ ਖਾਂ ਵਲ ਇਸ਼ਾਰਾ ਕਰਕੇ ਆਖਿਆ। ਇਨ੍ਹਾਂ ਦਾ ਕਤਲ ਕਰੋ।

**ਸ਼ੇਰ ਮੁਹਮੰਦ ਖਾਂ**-(ਤ੍ਰਬਕ ਕੇ) ਆਖਿਆ, ਇਹ ਨਹੀਂ ਹੋ ਸਕਦਾ।

**ਸੂਬਾ**-ਕਿਉਂ? ਇਨ੍ਹਾਂ ਦੇ ਬਾਪ ਨੇ ਤੁਹਾਡੇ ਭਰਾ ਨਾਹਰ ਖਾਂ ਨੂੰ ਕਤਲ ਨਹੀਂ ਕੀਤਾ?

**ਸ਼ੇਰ ਮੁਹੰਮਦ ਖਾਂ**-ਇਹ ਠੀਕ ਹੈ ਕਿ ਮੇਰੇ ਭਰਾ ਨਾਹਰ ਖਾਂ ਨੂੰ ਇਨ੍ਹਾਂ ਦੇ ਬਾਪ ਨੇ ਮਾਰਿਆ ਹੈ। ਓਹ ਲੜਾਈ ਵਿਚ ਸ਼ਹੀਦ ਹੋਇਆ ਹੈ। ਮੈਂ ਪਠਾਨ ਹਾਂ ਇਨ੍ਹਾਂ ਸ਼ੀਰ ਖੋਰਾਂ 'ਤੇ ਹੱਥ ਨਹੀਂ ਚੁਕਾਂਗਾ।

**ਸੂਬਾ**-ਖਵਾਜਾ ਖਿਜਰ ਨੂੰ ਵੀ ਤਾਂ ਉਨ੍ਹਾਂ ਹੀ ਜਖਮੀ ਕੀਤਾ ਸੀ। ਦੋ ਹੀ ਓਹ ਪਠਾਨ ਸਨ ਤੇ ਦੋ ਹੀ ਇਹ ਹਨ।

**ਸ਼ੇਰ ਮੁਹੰਮਦ ਖਾਂ**-ਇਹ ਠੀਕ ਹੈ ਪਰ ਇਨ੍ਹਾਂ ਨੂੰ ਕਤਲ ਕਰਕੇ ਕੀ ਬਹਾਦਰ ਅਖਵਾਵਾਂਗਾ? ਨਹੀਂ, ਨਹੀਂ, ਅਜੇਹਾ ਨਹੀਂ ਹੋ

---

** ਅਨੰਦਪੁਰ ਦੀਆਂ ਲੜਾਈਆਂ ਮਲੇਰ ਕੋਟਲੀਆਂ ਦਾ ਖਾਸ ਜ਼ਿਕਰ ਨਹੀਂ ਮਿਲਦਾ, ਹਾਂ ਚਮਕੌਰ ਦੀ ਲੜਾਈ ਵਿੱਚ ਸ਼ਾਮਲ ਹੋਣਾ ਤੇ ਨਾਮ ਵੀ ਮਿਲਦੇ ਹਨ।*

ਸਕਦਾ। ਜੇ ਮੈਂ ਭਰਾਵਾਂ ਦਾ ਵੈਰ ਲੈਣਾ ਹੈ ਤਾਂ ਓਸੇ (ਗੁਰੂ) ਗੋਬਿੰਦ ਸਿੰਘ ਤੋਂ ਲਵਾਂਗਾ ਤਾਂ ਮੇਰੀ ਬਹਾਦਰੀ ਹੋਵੇਗੀ, ਮਰਦਾਨਗੀ ਹੋਵੇਗੀ। ਮੈਂ ਤਾਂ ਆਪ ਨੂੰ ਵੀ ਇਹ ਸਲਾਹ ਦਿਆਂਗਾ, ਕਿ ਇਨ੍ਹਾਂ ਮਾਸੂਮਾਂ ਨੂੰ ਛਡ ਦੇਹੋ। ਇਨ੍ਹਾਂ ਤੁਹਾਡਾ ਕੁਝ ਨਹੀਂ ਵਿਗਾੜਿਆ।

**ਵਜੀਦ ਖਾਂ**-ਅਜੇ ਸੋਚ ਹੀ ਰਿਹਾ ਸੀ ਕਿ ਕੀ ਕਰਾਂ।

**ਸੁਚਾ ਨੰਦ**-"ਅਫਵਈ ਕੁਸ਼ਤਨ ਬੱਚਾ ਅਸ਼ ਨਿਗਾਹ ਦਾਸ਼ਤਨ"

ਭਾਵ ਸੱਪ ਨੂੰ ਮਾਰਨ ਤੇ ਸਪੋਲੀਏ ਨੂੰ ਦੁਧ ਪਿਆਓਨਾ। ਸੂਬੇ ਵਜੀਦ ਖਾਂ ਨੇ ਸ਼ੇਰ ਮੁਹੰਮਦ ਖਾਂ ਦੀਆਂ ਦਲੀਲਾਂ ਤੇ ਕੋਈ ਧਿਆਨ ਨਾ ਦਿਤਾ। ਸੁੱਚਾ ਨੰਦ ਦੀਵਾਨ ਦੀ ਗੱਲ ਬੜੀ ਪਸੰਦ ਕਰ ਕੇ ਓਸੇ ਵੇਲੇ ਜੱਲਾਦਾਂ ਨੂੰ ਹੁਕਮ ਦਿਤਾ ਕਿ ਜੰਮਦੀਆਂ ਸੂਲਾਂ ਤਿਖੀਆਂ ਹਨ, ਇਨ੍ਹਾਂ ਨੂੰ ਹੁਣੇ ਲੈ ਜਾਓ ਤੇ ਨੀਂਹਾਂ ਵਿੱਚ ਚਿਣ ਕੇ ਕਤਲ ਕਰ ਦੇਹੋ।

ਹੁਕਮ ਸੁਣਦਿਆਂ ਜਲਾਦ 'ਕੰਵਲ ਫੁਲਾਂ' ਨੂੰ ਲੈ ਟੁਰੇ। ਏਧਰ ਸ਼ੇਰ ਮੁਹੰਮਦ ਖਾਂ ਪਠਾਨ ਹਾਅ ਦਾ ਨਾਹਰਾ ਮਾਰ ਕੇ ਇਹ ਕਹਿੰਦਾ ਹੋਇਆ 'ਕਿ ਖੁਦਾ ਤੁਹਾਡੇ ਤੇ ਖੁਸ਼ ਨਹੀਂ ਹੋਵੇ ਗਾ। ਜੇ ਖੁਦਾ ਇਨ੍ਹਾਂ ਦੇ ਕਤਲ ਦਾ ਕਾਰਨ ਪੁਛੇਗਾ, ਤਾਂ ਕੀ ਜਵਾਬ ਦੇਵੋਗੇ, ਕਚਹਿਰੀ ਵਿਚੋਂ ਉੱਠ ਗਿਆ।

ਮਾਹੀ ਗੁੱਜਰ ਦੇ ਇਹ ਖਬਰ ਲਿਆ ਦੇਣ ਉਪਰੰਤ ਸਤਿਗੁਰ ਜੀ ਨੇ ਰਾਇ ਕਲ੍ਹੇ ਦੇ ਹੱਥੀਂ ਇਕ ਤਲਵਾਰ ਇਕ ਸਿਰੋਪਾ ਘਲਿਆ।

## ਤਸਦੀਕੀ ਪਰਚਾ

10-8-73 ਨੂੰ ਗੁਰੂ ਗੋਬਿੰਦ ਸਿੰਘ ਮਾਰਗ ਜੋ ਅਕਾਲੀ ਵਜ਼ਾਰਤ ਸੰਨ ਵਿੱਚ ਬਨਣਾ ਸ਼ੁਰੂ ਹੋਇਆ ਸੀ। ਉਸ ਨੂੰ ਚਾਲੂ ਕਰਣ ਦਾ ਉਦਘਾਟਨ ਸਮਾਗਮ ਨੂੰ ਗੁਰੂ ਗੋਬਿੰਦ ਸਿੰਘ ਮਾਰਗ ਜਲੂਸ ਦਾ ਨਾਂ ਦਿੱਤਾ ਗਿਆ ਸੀ। ਜਦ ਇਹ ਜਲੂਸ ਰਾਏ ਕੋਟ ਪਹੁੰਚਿਆ ਤਾਂ ਓਥੇ ਬੇਗਮ ਮਲੇਰ ਕੋਟਲਾ ਸਾਜਦਾ ਬੇਗਮ ਐਮ.ਐਲ.ਏ. ਪੰਜਾਬ ਵਲੋਂ ਪਰਚਾ ਜਿਹਾ ਛਾਪ ਕੇ ਵੰਡਿਆ ਗਿਆ ਸੀ। ਜਿਸ ਵਿੱਚ ਇਸ ਖੂਨੀ ਸਾਕੇ ਤੇ ਨਵਾਬ ਸ਼ੇਰ ਮੁਹੰਮਦ ਦੇ ਹਾਅ ਦਾ ਨਾਹਰਾ ਮਾਰਨ ਦੀ ਤਸਦੀਕ ਕੀਤੀ ਸੀ। ਉਸ ਦੇ ਸ਼ੁਰੂ ਅੱਖਰ ਇਸ ਤਰ੍ਹਾਂ ਦੇ ਸਨ ਜੋ ਹੂ-ਬ-ਹੂ ਦਰਜ ਕਰਦਾ ਹਾਂ। (ਕਰਤਾ)

(ਉਪਰ)

ੴ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਸਾਹਿਜ਼ਾਦਿਆਂ ਦੇ ਲਈ ਸਰਹਿੰਦ ਵਿਖੇ ਮੁਗਲ ਰਾਜ ਦੇ ਮੁਕਾਬਲੇ ਵਿੱਚ ਨਵਾਬ ਸ਼ੇਰ ਮੁਹੰਮਦ ਖਾਂ ਰਈਸ ਮਲੇਰ ਕੋਟਲਾ ਦਾ ਨਾਹਰਾ (ਇਹ ਮੋਟੇ ਅੱਖਰਾਂ ਵਿੱਚ ਸੀ) ਅੱਗੇ ਚਮਕੌਰ ਸਾਹਿਬ ਜੀ ਦੇ ਯੁਧ ਪਿਛੋਂ ਗੁਰੂ ਜੀ ਦਾ ਜਟ ਪੁਰਾ(ਰਾਇ ਕੋਟ) ਪਹੁੰਚਨਾ।

ਰਾਏ ਦਾ ਸੇਵਾ ਪੁਛਨੀ ਤੇ ਗੁਰੂ ਜੀ ਦੇ ਕਹੇ 'ਰਾਏ ਕਲ੍ਹੇ ' ਦਾ ਚਾਰ ਪੰਜ ਆਦਮੀ ਸਰੰਹਦ ਭੇਜ ਕੇ ਖਬਰ ਮੰਗਾ ਦਿਤੀ ਜਿਹਨਾਂ ਨੇ ਸਰਹੰਦ ਵਿੱਚ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਦਾ ਠੰਡੇ ਬੁਰਜ ਵਿੱਚ ਕੈਦ ਹੋਣ ਦੀ ਖਬਰ ਆ ਦੱਸੀ ਨਾਲ ਹੀ ਨਵਾਬ ਸ਼ੇਰ ਮੁਹੰਮਦ ਨੂੰ ਵਜੀਦ ਖਾਂ ਨੂੰ ਸਾਬਿਜ਼ਾਦਿਆਂ ਨੂੰ ਕਤਲ ਕਰਨ ਨੂੰ ਕਹਿਣਾ ਤੇ ਨਵਾਬ ਦਾ ਹਾਅ ਦਾ ਨਾਹਰਾ ਮਾਰ ਕੇ ਉੱਠ ਆਉਣਾ ਵਿਸਥਾਰ ਨਾਲ ਦੱਸਿਆ ਹੈ ਅਗਲੇ ਸ਼ਬਦ ਅਸੀਂ ਹੂ-ਬ-ਹੂ ਨਕਲ ਕਰਦੇ ਹਾਂ।

"ਇਹ ਸੁਣ ਕੇ ਗੁਰੂ ਸਾਹਿਬ ਨੇ ਨਵਾਬ ਸਾਹਿਬ ਦੀ ਸਲਾਮਤੀ ਦੇ ਲਈ ਪ੍ਰਾਰਥਨਾ ਕੀਤੀ ਤੇ ਕਿਹਾ ਸਤਿਗੁਰਾਂ ਦੇ ਹੁਕਮ ਨਾਲ ਉਨ੍ਹਾਂ ਦੀ ਜੜ੍ਹ ਹਰੀ ਰਹੇਗੀ।

ਰਾਇ ਕਲ੍ਹਾ ਸਾਹਿਬ ਦੇ ਹੱਥੀਂ ਨਵਾਬ ਸਾਹਿਬ ਮਲੇਰ ਕੋਟਲਾ ਨੂੰ ਇਕ ਤਲਵਾਰ, ਇਕ ਸਰੋਪਾ ਬਖਸ਼ਿਆ। ਨਵਾਬ ਸਾਹਿਬ ਸਰਹੰਦੋਂ ਆਪਣੇ ਨਾਲ ਇਕ ਛੋਟਾ ਤਲਵਾਰ ਜੋ ਗੁਰੂ ਜੀ ਦੇ ਛੋਟੇ ਸਾਬਿਜ਼ਾਦੇ ਦੀ ਸੀ ਲੈ ਕੇ ਆਏ।

ਬੇਗਮ ਮਾਲੇਰ ਕੋਟਲਾ ਸਾਜਦਾ ਬੇਗਮ ਐਮ.ਐਲ.ਏ. ਨੋਟ- ਅਫਸੋਸ ਕਿ ਅਸੀਂ ਹੂ-ਬ-ਹੂ ਸਾਰਾ ਪਰਚਾ ਨਹੀਂ ਲਿਖ ਸਕੇ। (ਕਰਤਾ)

## ਰਾਏ ਸ਼ਮੀਰ ਤੇ ਲਖਮੀਰ

ਕਾਂਗੜ ਪਿੰਡ ਦਾ ਰਾਜਾ ਰਾਇ ਜੋਧ ਰਾਜਪੂਤ ਸੀ। ਇਹ ਬਾਦਸ਼ਾਹ ਸ਼ਾਹਜਹਾਂ ਦੇ ਸਮੇਂ ਹੋਇਆ ਸੀ। ਇਸ ਨੇ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਪਾ ਕੇ ਸ਼ਰਨੀ ਲੱਗਾ ਸੀ। ਜਦ ਛੇਵੇਂ ਪਾਤਸ਼ਾਹ ਉਤੇ ਕਮਰਬੇਗ ਤੇ ਲਲਾਬੇਗ ਨੇ ਅਕਾਰਨ ਹੀ ਬਾਈ ਹਜ਼ਾਰ ਫੌਜ ਲੈ ਕੇ ਧਾਵਾ ਕੀਤਾ ਸੀ, ਗੁਰੂ ਸਰ ਦੇ ਮੁਕਾਮ ਤੇ ਭਾਰੀ ਜੁਧ ਹੋਇਆ ਸੀ। ਉਸ ਜੁਧ ਵਿੱਚ ਰਾਇ ਜੋਧ ਨੇ ਆਪਣੀ ਫੌਜ ਲੈ ਜਾ ਕੇ ਗੁਰੂ ਜੀ ਦੇ ਪਖ ਵਿੱਚ ਲੜਕੇ ਗੁਰੂ ਜੀ ਦੀ ਫਤਿਹ ਵਿੱਚ ਹਿੱਸਾ ਪਾਇਆ ਸੀ। ਉਸ ਰਾਇ ਜੋਧ ਦੇ ਪੋਤਰੇ ਸ਼ਮੀਰ, ਲਖਮੀਰ, ਤੇ ਤਖਤ ਮਲ ਨੇ ਪਿੰਡ ਕਾਂਗੜ ਵਿਚੋਂ (ਵਸੋਂ ਸੰਘਣੀ ਹੋਣ ਕਰਕੇ) ਨਿਕਲ ਕੇ ਇਕ

ਪਿੰਡ ਵਸਾਇਆ। ਜਿਸ ਦਾ ਨਾਮ (ਦੀਨ ਵਿੱਚ ਆਉਣ ਕਰਕੇ) ਦੀਨਾ ਰਖਿਆ। ਆਪਣੀ ਰਿਹਾਇਸ਼ ਵੀ ਦੀਨੇ ਲੈ ਆਂਦੀ।

ਜਦ ਗੁਰੂ ਗੋਬਿੰਦ ਸਿੰਘ ਜੀ ਰਾਏ ਕੋਟ ਕਲ੍ਹੇ ਪਾਸੋਂ ਵਦਾਇਗੀ ਲੈ ਕੇ ਬੱਲੋਆਣੇ, ਬਸੀਆਂ, ਲੰਮੇ ਜਟ ਜਾ ਰਹੇ ਸਨ। ਏਥੋਂ ਅੱਗੇ ਮਾਨੂੰ ਕੇ, ਮਲਾ, ਲਖਾ, ਚਕਰ*, ਦਹੇੜੇ ਕੇ ਦੇ ਦਰਮਿਆਨ ਰੋਹੀ ਵਿੱਚ ਆ ਬੈਠੇ। ਓਥੋਂ ਅੱਗੇ ਦੀਨੇ ਆਏ। ਗੁਰੂ ਜੀ ਦਾ ਆਉਣਾ ਸੁਣ ਕੇ ਤਿੰਨੇ ਭਰਾ ਲਖਮੀਰ ਸ਼ਮੀਰ ਤੇ ਤਖਤ ਮਲ ਇਕ ਰੁਪਯਾ ਤੇ ਗੁੜ ਲੈ ਕੇ ਹਾਜ਼ਰ ਹੋਏ। (ਹਜ਼ੂਰ ਨੇ ਰਾਏ ਜੋਧ ਦੀ ਕਹਾਣੀ ਆਪਣੇ ਪਿਤਾ ਜੀ ਪਾਸੋਂ ਸੁਣੀਂ ਹੋਈ ਸੀ)। ਤਾਂ ਪਾਤਸ਼ਾਹ ਨੇ ਇਨ੍ਹਾਂ ਨੂੰ ਪ੍ਰੇਮ ਨਾਲ ਬੈਠਣ ਨੂੰ ਆਖਿਆ। ਗੁੜ ਵਰਤਾਉਣ ਦਾ ਇਸ਼ਾਰਾ ਕੀਤਾ ਤਾਂ ਭਾਈ ਧਰਮ ਸਿੰਘ ਜੀ ਨੇ ਸਾਰੀ ਸੰਗਤ ਵਿੱਚ ਵੰਡ ਦਿੱਤਾ।

ਲਖਮੀਰ ਨੇ ਅਰਜ਼ ਕੀਤੀ, ਪਾਤਸ਼ਾਹੋ! ਅਸੀਂ ਆਪ ਜੀ ਦੇ ਬਜ਼ੁਰਗਾਂ ਤੋਂ ਲੈ ਕੇ ਸੇਵਕ ਚਲੇ ਆਉਂਦੇ ਹਾਂ। ਆਪ ਕਿਰਪਾ ਕਰੋ ਤੇ ਪਿੰਡ ਵਿੱਚ ਚਰਨ ਪਾ ਕੇ ਪਵਿਤਰ ਕਰੋ, ਅਰ ਸਾਡੇ ਹੀ ਘਰ ਚੱਲ ਕੇ ਠਹਿਰੋ।

ਸਤਿਗੁਰ ਜੀ ਨੇ ਫੁਰਮਾਇਆ- ਲਖਮੀਰ! ਅਸਾਂ ਤਾਂ ਹਕੂਮਤ ਨਾਲ ਲੜਾਈ ਕਰਨੀ ਹੈ, ਤੁਸੀਂ ਫੇਰ ਡਰੋਗੇ ਤਾਂ ਹਕੂਮਤ ਤੁਹਾਡੇ ਤੇ ਜ਼ੋਰ ਕਰੇਗੀ ਤਾਂ ਫਿਰ ਕੀ ਕਰੋਗੇ?

ਲਖਮੀਰ-ਹਜ਼ੂਰ ਆਪ ਹਕੂਮਤ ਨਾਲ ਜੰਗ ਕਰੋਗੇ ਤਾਂ ਅਸੀਂ ਆਪਣੇ ਬਾਬੇ ਦੀ ਤਰ੍ਹਾਂ ਆਪ ਜੀ ਦੇ ਸਾਥੀ ਹੋਵਾਂਗੇ ਅਤੇ ਜਬਰ ਹਕੂਮਤ ਦਾ ਅਸੀਂ ਕਿਉਂ ਸਹਾਰਾਂਗੇ। ਜਦ ਆਪ ਜੀ ਦਾ ਹੱਥ ਸਾਡੀ ਕੰਡ 'ਤੇ ਹੋਵੇਗਾ।

ਸਤਿਗੁਰ- ਭਾਈ ਤੁਸੀਂ ਵੀ ਮੁਸਲਮਾਨ ਤੇ ਹਕੂਮਤ ਦੇ ਕਰੰਦੇ ਵੀ ਮੁਸਲਮਾਨ ਹਨ ਇਸ ਲਈ ਤੁਹਾਡੇ ਤੇ ਰੋਹਬ ਪਾਉਣਗੇ ਤਾਂ ਫਿਰ .......

ਸ਼ਮੀਰ-ਮੁਸਲਮਾਨ ਹੋਣਾ ਇਕ ਪਾਸੇ ਹੈ ਕੀ ਔਰੰਗਜ਼ੇਬ ਮੁਸਲਮਾਨਾਂ ਤੇ ਜ਼ਬਰ ਨਹੀਂ ਕਰਦਾ, ਬੰਗਾਲ, ਗੋਲਕੰਡਾ ਤੇ ਬੀਜਾਪੁਰ ਦੇ ਨਵਾਬ ਵੀ ਤਾਂ ਮੁਸਲਮਾਨ ਹੀ ਹਨ। ਕਈ ਸਾਲਾਂ ਤੋਂ ਹਕੂਮਤ ਉਨ੍ਹਾਂ 'ਤੇ ਜਬਰ ਜ਼ੁਲਮ ਕਰ ਕੇ ਸਿਤਮ ਢਾ ਰਹੀ ਹੈ। ਪੰਝੀ ਛੱਬੀ ਸਾਲ ਤੋਂ ਓਥੇ ਜੰਗ ਛੇੜ ਰਖਿਆ ਹੈ। ਓਹਦੇ ਪੁਤਰਾਂ ਕੋਲੋਂ ਤਾਂ ਨਵਾਬ ਨੇ ਮਾਰ ਨਹੀਂ ਖਾਧੀ। ਸਗੋਂ ਓਹਦੇ ਪੁਤਰਾਂ ਨੂੰ ਤਾਂ ਬੋਤੇ ਚਾਲੇ ਪਾ ਛਡਿਆ ਹੈ। ਜਦ ਪੁਤਰਾਂ ਦੀ ਪੇਸ਼ ਨਹੀਂ ਗਈ ਤਾਂ ਹੁਣ ਚਾਰ ਪੰਜ ਸਾਲ ਤੋਂ ਆਪ ਦੱਖਣ ਜਾ ਕੇ ਡੇਰੇ ਲਾ ਰੱਖੇ ਹਨ। ਓਹ ਕਿਧਰ ਦਾ ਮੁਸਲਮਾਨ ਹੈ।

ਲਖਮੀਰ-ਪਾਤਸ਼ਾਹੋ! ਉਹ ਨੂੰ ਮੁਸਲਮਾਨ ਕਹਿਣਾ ਵੀ ਗੁਨਾਹ ਹੈ। ਸਰਮਦ ਵਰਗੇ ਫਕੀਰਾਂ ਨੂੰ ਤਾਂ ਉਹਨੇ ਕਤਲ ਕਰਾ ਦਿੱਤਾ ਹੈ।ਜਦ ਓਹ ਪਿਓ ਤੇ ਭਰਾਵਾਂ ਦਾ ਨਹੀਂ ਬਣਿਆ ਉਹਨ੍ਹਾਂ ਨੂੰ ਵੀ ਕੈਦ ਕਰਕੇ ਫੇਰ ਕਤਲ ਕਰਾਇਆ। ਹੋਰ ਤਾਂ ਹੋਰ ਮੈਂ ਸੁਣਿਆ ਹੈ ਕਿ ਓਹਨੇ ਆਪਣੇ ਪੁਤਰ ਤੇ ਪੋਤਰਿਆਂ ਨੂੰ ਵੀ ਕੈਦ ਪਾ ਰਖਿਆ ਹੈ।

ਸ਼ਮੀਰ-ਦਾਤਿਆ! ਅੱਵਲ ਤਾਂ ਏਧਰ ਕਿਸੇ ਮੂੰਹ ਹੀਂ ਨਹੀਂ ਕਰਨਾ ਤੇ ਜੇ ਕੋਈ ਏਧਰ ਆਇਆ ਤਾਂ ਵੇਖਣਾ ਓਹਨਾਂ ਦਾ ਕਿਵੇਂ ਕਚੂਮਰ ਕੱਢਦੇ ਹਾਂ ਪਰ ਆਪ ਦਾ ਸਾਇਆ, ਸਾਡੇ ਸਿਰ 'ਤੇ ਚਾਹੀਦੈ। ਮੈਨੂੰ ਤਾਂ ਏਥੋਂ ਤਕ ਨਿਸ਼ਚਾ ਹੈ, ਕਿ ਇਨਸ਼ਾ ਅੱਲਾ ਤਾਲਾ ਕਿ ਹਜ਼ਰਤ ਪੀਰ ਬੁਧੂਸ਼ਾਹ ਜੀ ਦੇਨਕਸ਼ੇ ਕਦਮਾਂ ਤੇ ਹੀ ਚਲਾਂਗੇ।

ਸਤਿਗੁਰ ਜੀ ਉਨ੍ਹਾਂ ਦੀ ਉਪਰੋਕਤ ਵਾਰਤਾ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਪਿੰਡ ਚਲਣ ਦੀ ਰਜਾਮੰਦੀ ਦਿਤੀ। ਭਾਈ ਮਾਨ ਸਿੰਘ ਹੋਰਾਂ ਇਸ਼ਾਰਾ ਪਾ ਕੇ ਦੇਖਦਿਆਂ ਹੀ ਪਿੰਡ ਵੱਲ ਟੁਰ ਪਏ। ਰਿਹਾਇਸ਼ ਵਾਸਤੇ ਸ਼ਮੀਰ ਹੋਰਾਂ ਦੇ ਮਸ਼ਵਰੇ ਨਾਲ ਦੇਸੂ ਸਿੰਘ ਤਰਖਾਣ ਦਾ ਚੁਬਾਰਾ ਪਸੰਦ ਕੀਤਾ ਤੇ ਓਥੇ ਜਾ ਰਹੇ। ਰਾਇ ਭਰਾਵਾਂ ਨੇ ਸੇਵਾ ਵਿੱਚ ਕੋਈ ਕਸਰ ਨਾ ਰਖੀ। ਹੁਣ ਦੂਰ ਨੇੜੇ ਦੀਆਂ ਸੰਗਤਾਂ ਤਕ ਖਬਰਾਂ ਪਹੁੰਚ ਗਈਆਂ ਸਨ ਕਿ ਗੁਰੂ ਜੀ ਦੀਨੇ ਪਿੰਡ** ਠਹਿਰੇ ਹੋਏ ਹਨ।

ਸੰਗਤਾਂ ਹੁੰਮ ਹੁੰਮਾ ਕੇ ਨਜਰਾਨੇ ਤੇ ਰਸਦਾਂ ਲੈ ਕੇ ਹਾਜ਼ਰ ਹੋ ਰਹੀਆਂ ਸਨ। ਦੁਧ, ਦਹੀਂ, ਗੁੜ, ਸ਼ੱਕਰ, ਆਟਾ, ਨੇਜੇ, ਘੋੜੇ, ਤਲਵਾਰਾਂ ਤੇ ਹੋਰ ਕਈ ਤਰ੍ਹਾਂ ਦੇ ਸ਼ਸਤਰ ਵੀ ਰੋਜ਼ ਹੀ ਆਉਂਦੇ ਰਹਿੰਦੇ। ਦੀਨੇ ਪਿੰਡ ਦੀ ਚਹਿਲ ਪਹਿਲ ਵਧ

---

** ਏਥੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਤੇ ਗੁ: ਦਸਵੀਂ ਪਾਤਸ਼ਾਹੀ ਹਨ।*

*** ਏਥੋਂ ਹੀ ਸਤਿਗੁਰ ਜੀ ਨੇ ਚਿੱਠੀ (ਜਫਰਨਾਮਾ) ਲਿਖ ਭਾਈ ਦਯਾ ਸਿੰਘ ਜੀ ਨੂੰ ਔਰੰਗਜ਼ੇਬ ਵਲ ਭੇਜਿਆ ਸੀ।*

ਗਈ। ਇਕ ਦਿਨ ਇਕ ਤਰਖਾਣ ਸਤਿਗੁਰਾਂ ਵਾਸਤੇ ਪੁਸ਼ਾਕ ਸੁਆ ਕੇ ਲਿਆਇਆ ਤੇ ਸਤਿਗੁਰਾਂ ਅੱਗੇ ਰੱਖ ਮੱਥਾ ਟੇਕਿਆ। ਪੁਸ਼ਾਕੀ ਵੇਖ ਗੁਰਾਂ ਨੇ ਸ਼ਮੀਰ ਵਲ ਨਿਗਾਹ ਕਰਕੇ ਆਖਿਆ, ਸ਼ਮੀਰ ਇਹ ਪੁਸ਼ਾਕ ਪਾ ਕੇ ਘੋੜੇ 'ਤੇ ਚੜ੍ਹਕੇ ਇਲਾਕਾ ਵਲ ਲੈ ਤੇ ਫਿਰ ਨਿਸਚਿਤ ਹੋ ਕੇ ਰਾਜ ਕਰੀਂ। ਸ਼ਮੀਰ ਪੁਸ਼ਾਕ ਪਾ ਕੇ ਘਰ ਆ ਘੋੜਾ ਕੱਸਣ ਲੱਗਾ ਤਾਂ ਉਸ ਦੇ ਮਾਮੇ ਫੱਤੇ ਜੈਤੋਂ ਵਾਲੇ ਨੇ ਕਈ ਰੁਕਾਵਟਾਂ ਪਾਈਆਂ ਤੇ ਕਈ ਤਰ੍ਹਾਂ ਦੇ ਗੁੱਗੇ ਆਦਿ ਦੇ ਡਰਾਵੇ ਵੀ ਦਿਤੇ ਪਰ ਸ਼ਮੀਰ ਨੇ ਇਕ ਵੀ ਨਾ ਸੁਣੀ ਘੋੜੇ ਤੇ ਚੜ੍ਹ ਅੱਡੀ ਲਾ ਕੇ ਘੋੜਾ ਫੇਰ ਆਇਆ। ਸਤਿਗੁਰਾਂ ਪਾਸ ਆ ਮੱਥਾ ਟੇਕ ਮਾਮੇ ਵਾਲੀ ਹੋਈ ਗੱਲਬਾਤ ਵੀ ਦੱਸੀ ਚੌਰਾਸੀ ਕੱਟਣੀ ਸਤਿਗੁਰਾਂ ਦੀ ਸੇਵਾ ਕਰਦਿਆਂ ਸ਼ਮੀਰ ਨੂੰ ਦੇਖ ਕੇ ਗੁਰੂ ਨੇ ਆਖਿਆ! ਸ਼ਮੀਹ! ਗੁਰੂ ਨਾਨਕ ਦੇ ਘਰੋਂ ਕੋਈ ਦਾਤ ਮੰਗ ਲੈ। ਜੋ ਮੰਗੇਗਾ, ਗੁਰੂ ਘਰੋਂ ਓਹੋ ਹੀ ਦੁਆ ਦਿਆਂਗੇ। ਸ਼ਮੀਰ ਅਰਜ ਕੀਤੀ। ਦਾਤਿਆ ਜੇ ਤੁਠਾ ਹੈਂ ਤਾਂ ਜਨਮ ਮਰਨ ਦੀ ਫਾਹੀ ਕੱਟ ਦੇਹ। ਆਉਣ ਜਾਣੋ ਰਹਿਤ ਹੋ ਮੁਕਤ ਹੋਵਾਂ।

ਸਾਹਿਬਾਂ ਉੱਤਰ ਵਿਚ ਕਿਹਾ, ਹੋਰ ਮੰਗ ਲੈ, ਤੇਰੇ ਅਜੇ ਬਹੁਤ ਜਨਮ ਹੋਣੇ ਹਨ। ਹੋਰ ਮੰਗ ਮੰਗ ਲੈ।

ਸ਼ਮੀਰ-ਪਾਤਸ਼ਾਹੋ! ਮੈਂ ਅਜੇ ਕੱਲ ਹੀ ਰਾਗੀ ਸਿੰਘਾਂ ਪਾਸੋਂ ਸ਼ਬਦ ਸੁਣਿਆ ਸੀ। "ਸਿੰਘ ਸਰਨ ਕਤ ਜਾਈਐ ਜੋ ਜੰਬਕ ਗਰਾਸੇ" ਸਾਰਾ ਸ਼ਬਦ ਤਾਂ ਨਹੀਂ ਆਉਂਦਾ, ਪਰ ਅੱਗੇ ਵੀ ਆਖਿਆ ਸੀ। "ਮੋਇ ਹੋਇ ਮੁਕਤ ਜੋ ਦੇ ਤਾਂ ਮੁਕਤ ਨਾ ਜਾਨੇ ਕੋਇਲਾ" ਇਸ ਲਈ ਚੌਰਾਸੀ ਹੀ ਕੱਟੋ।

ਸਤਿਗੁਰ ਜੀ ਸੁਣ ਕੇ ਪ੍ਰਸੰਨ ਹੋਏ ਤੇ ਕਿਹਾ ਚੰਗਾ ਭਾਈ ਜੋ ਕਰਤਾਰ ਦੀ ਰਜ਼ਾ। ਏਵੇਂ ਹੀ ਹੋਵੇਗਾ।

ਇਤਿਹਾਸ ਲਿਖਦਾ ਹੈ ਕਿ ਸ਼ਮੀਰ ਜਦ ਰਾਤ ਨੂੰ ਸੁੱਤਾ ਤਾਂ ਸੁਫਨੇ ਵਿੱਚ ਉਸ ਨੇ ਕਈ ਜਨਮ ਪਾਏ। ਮਰਦਾ ਤੇ ਜੰਮਦਾ ਰਿਹਾ, ਅਨੇਕਾਂ ਜਨਮਾਂ ਪਿਛੋਂ ਮਨੁੱਖ ਜੂਨੀ ਮਿਲੀ। ਓਹ ਵੀ ਚੰਡਾਲ ਦੇ ਘਰ। ਏਥੇ ਜੰਮਿਆਂ ਪਲਿਆ ਵਿਆਹਿਆ, ਬੱਚੇ ਹੋਏ ਓਧਰ ਮੁਲਕ ਵਿੱਚ ਕਾਲ ਪੈ ਗਿਆ ਇਹ ਸਾਰੇ ਬਾਲ ਬੱਚੇ ਸਮੇਤ ਵਣਾਂ ਦੀਆਂ ਪੀਲੂੰ ਖਾਣ ਆ ਲੱਗੇ। ਖਾਂਦਿਆਂ ਖਾਂਦਿਆਂ ਟਾਹਣੀ ਟੁੱਟੀ ਤੇ ਵਣ ਤੋਂ ਡਿੱਗ ਸੱਟ ਲੱਗੀ ਤਾਂ ਜਾਗ ਖੁਲ੍ਹ ਗਈ, ਪੀਲੂੰ* ਦੀਆਂ ਗਿਟਕਾਂ ਤੇ ਛਿਲਕੇ ਦੰਦਾਂ ਵਿੱਚ ਅੜੇ ਹੋਏ ਸੀ। ਨਾਲੇ ਤਾਂ ਕੱਢ ਕੱਢ ਬਾਹਰ ਸੁਟੇ ਨਾਲੇ ਹੈਰਾਨ ਹੋਵੇ। ਵਾਉਕੇ ਪੀ ਪੀਲੂੰ ਦੇ ਹੀ ਆਉਣ।

ਨਿੰਮੋ ਝੂਣਾ ਸਤਿਗੁਰਾਂ ਦੀ ਹਜ਼ੂਰੀ ਵਿਚ ਆਇਆ ਵੀ ਸੁਫਨਾ ਹੀ ਚਿਤਾਰੀ ਜਾਏ। ਸਤਿਗੁਰਾਂ ਜੀ ਨੇ ਪੁਛਿਆ। ਸ਼ਮੀਰ ਕੀ ਗੱਲ ਹੈ, ਏਡਾ ਚਿੰਤਾ ਵਿਚ ਕਿਉਂ ਤਾਂ ਉਸ ਨੇ ਰਾਤ ਦੇ ਸੁਫਨੇ ਦੀ ਕਹਾਣੀ ਕਹਿ ਦਿੱਤੀ। ਰਹਿਮਤਾਂ ਦੇ ਸਾਈਂ ਹੱਸ ਕੇ ਬੋਲੇ। ਵੇਖਿਆ ਚੌਰਾਸੀ ਕਟਾਉਣੀ ਸੌਖੀ ਹੈ, ਹੁਣ ਤਾਂ ਕੱਟੀ ਗਈ, ਜਿਹੜੀਆਂ ਜੂਨਾਂ ਵਿੱਚ ਤੂੰ ਭੜਕਣਾ ਸੀ। ਉਹ ਇਕੋ ਰਾਤ ਵਿੱਚ ਹੀ ਨਿਬੜ ਗਈਆਂ, ਅਲਾਹੀ ਹੁਕਮ ਦੀ ਨਾ-ਫੁਰਮਾਨੀ ਨਹੀਂ ਹੋਈ। ਹੁਣ ਐਸ਼ ਕਰ ਤਸਬੀ ਫੜ ਕੇ ਯਾਦਿ ਅਲਾਹੀ ਵਿੱਚ ਬੈਠਿਆ ਕਰ। ਹੁਣ ਕਿਸੇ ਫਿਕਰ ਦੀ ਲੋੜ ਨਹੀਂ।

## ਸਰੰਹਦੋਂ ਚਿੱਠੀ ਆਉਣੀ

ਦੀਨੇ ਪਿੰਡ ਨੂੰ ਭਾਗ ਲੱਗੇ ਰਹੇ। ਰੌਣਕਾਂ ਦੂਨ ਸਵਾਈਆਂ ਹੋ ਗਈਆਂ ਸਨ। ਰੋਜ਼ ਨਵੀਆਂ ਤੋਂ ਨਵੀਆਂ ਸੰਗਤਾਂ ਆਉਂਦੀਆਂ ਸਨ। ਇਕ ਦਿਨ ਸਰਹੰਦ ਦੇ ਰਹਿਣ ਵਾਲਾ ਦਿਆਲਪੁਰ (ਸਾਧੂ ਰਾਮ) ਸੀਤਲ ਦਾਸ ਦਾ ਚੇਲਾ (ਜੋ ਉੱਚ ਅਵਸਥਾ ਨੂੰ ਪੁਜਿਆ ਹੋਇਆ ਸੀ)। ਆਇਆ ਤੇ ਸਤਿਗੁਰਾਂ ਜੀ ਨੂੰ ਕਹਿਣ ਲੱਗਾ। ਦੀਨ ਦਿਆਲ ਜੀ! ਆਪ ਜੀ ਦਾ ਵਾਕ ਸਤਿ ਹੋਵੇਗਾ। ਸਰਹੰਦ ਉਜੜੇਗੀ ਤੇ ਉਜੜਨੀ ਵੀ ਚਾਹੀਏ। ਕਿਉਂ ਜੋ ਏਥੇ ਅਨੇਕਾਂ ਉਪਦਰਵ ਹੁੰਦੇ ਹਨ। ਸੋ ਮੇਰੇ ਲਈ ਹੁਕਮ ਕਰੋ। ਸਤਿਗੁਰ ਜੀ ਨੇ ਕਿਹਾ ਕਿ ਤੁਸੀਂ ਕੋਈ ਫਿਕਰ ਨਾ ਕਰਣਾ ਸੰਖ ਵਜਾਣਾ। ਜੋ ਸੁਣਗੇ ਬਚੇਗਾ। ਇਹ ਵਾਕ ਸੁਣ ਕੇ ਓਹ ਸਰਹੰਦ ਨੂੰ ਚਲਾ ਗਿਆ। ਉਸ ਨੇ ਜਾ ਧੁਮ ਮਚਾਹੀ ਕਿ ਸਰਹੰਦ ਜ਼ਰੂਰ ਉਜੜੇਗੀ। ਲੋਕਾਂ ਪੁਛਿਆ, ਤੈਨੂੰ ਕਿਵੇਂ ਪਤਾ ਹੈ ਤਾਂ ਉਸ ਨੇ ਦੀਨੇ ਜਾ ਕੇ ਸਤਿਗੁਰਾਂ ਨੂੰ ਮਿਲਣ ਦੀ ਸਾਰੀ ਕਹਾਣੀ ਸੁਣਾਈ। ਇਹ ਖ਼ਬਰ ਹੌਲੀ ਹੌਲੀ ਵਜੀਦ ਖਾਂ [illegible] ਪਜ

** ਗਿਆਨੀ ਗਿਆਨ ਸਿੰਘ ਦੀ ਤਵਾਰੀਖ ਗੁਰ ਖਾਲਸਾ ਅਨੁਸਾਰ, ਭਾਸ਼ਾ ਵਿਭਾਗ ਵਲੋਂ ਛਪੀ ਸਫਾ 1009*

# ਤੂੰ ਸਮਰਥ ਵੱਡਾ

*ਜਸਬੀਰ ਸਿੰਘ ਜੌਲੀ*
*ਰਿਟਾ: ਐਸ.ਡੀ.ਐਮ., ਦਿੱਲੀ ਸਰਕਾਰ*

ਉਪਰ ਵਾਲਾ ਸਿਰਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਅੰਕ (547) ਵਿਚੋਂ ਲਿਆ ਗਿਆ ਹੈ। ਪੂਰੀ ਪੰਕਤੀ ਇਸ ਤਰ੍ਹਾਂ ਹੈ 'ਤੂੰ ਸਮਰਥ ਵਡਾ ਮੇਰੀ ਮਤ ਥੋਰੀ ਰਾਮ, ਪਾਲਹਿ ਅਕ੍ਰਿਤ ਘਨਾ ਪੂਰਨ ਦ੍ਰਿਸਟਿ ਤੇਰੀ ਰਾਮ'। ਇਸ ਬਾਣੀ ਰਾਹੀਂ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਸਮਝਾ ਰਹੇ ਹਨ ਕਿ ਹੇ ਭਾਈ ਉਹ ਪਰਮਪਿਤਾ ਪ੍ਰਮਾਤਮਾ ਸਭਨਾ ਗਲਾ ਸਮਰਥ ਹੈ ਗੁਣਾਂ ਦਾ ਖਜ਼ਾਨਾ ਹੈ। ਸਾਡੀ ਮਤ ਬਹੁਤ ਹੀ ਛੋਟੀ ਹੈ ਚਾਹੇ ਅਸੀਂ ਆਪਣੇ ਆਪ ਨੂੰ ਕਿਤਨਾ ਵੀ ਵੱਡਾ ਤੇ ਸਿਆਣਾ ਕਿਉਂ ਨ ਸਮਝਦੇ ਹੋਈਏ। ਇਸ ਬਾਣੀ ਵਿੱਚ ਗੁਰੂ ਸਾਹਿਬ ਆਪਣੇ ਆਪ ਨੂੰ ਛੋਟਾ ਤੇ ਇਆਨਾ ਕਹਿੰਦੇ ਹਨ ਤੇ ਉਸ ਮਾਲਕ ਅਗੇ ਅਰਦਾਸ ਕਰਦੇ ਹਨ ਕਿ ਹੇ ਸੱਚੇ ਪਾਤਸ਼ਾਹ ਆਪ ਸਭ ਦੀ ਪਾਲਨਾ ਕਰਦੇ ਹੋ, ਮੇਰੇ ਤੇ ਵੀ ਮਿਹਰ ਕਰੋ ਤੇ ਮੇਰੀ ਪੈਜ ਰੱਖ ਲਉ। ਇਸ ਬਾਣੀ ਰਾਹੀਂ ਗੁਰੂ ਸਾਹਿਬ ਨੇ ਸਪੱਸ਼ਟ ਕਰ ਦਿੱਤਾ ਕਿ ਪ੍ਰਮਾਤਮਾ ਬਹੁਤ ਹੀ ਵਡੀ ਤਾਕਤ ਹੈ ਤੇ ਅਸੀਂ ਨਾਦਾਨ ਅਤੇ ਇਆਨੇ ਹਾਂ। ਕਿਤਨੀ ਅਜੀਬ ਗੱਲ ਹੈ ਕਿ ਗੁਰੂ ਸਾਹਿਬ ਤਾਂ ਆਪਣੇ ਆਪ ਨੂੰ ਨਾਸਮਝ ਅਤੇ ਇਆਨਾ ਆਖ ਰਹੇ ਹਨ ਪਰ ਅਸੀਂ ਆਪਣੇ ਆਪ ਨੂੰ ਸਭ ਤੋਂ ਜ਼ਿਆਦਾ ਸਮਝਦਾਰ ਤੇ ਸਿਆਣਾ ਸਮਝਦੇ ਹਾਂ।

ਅਸੀਂ ਗੁਰਬਾਣੀ ਪੜ੍ਹ ਸੁਣ ਜ਼ਰੂਰ ਰਹੇ ਹਾਂ ਪਰ ਇਸ ਨੂੰ ਸਮਝ ਨਹੀਂ ਰਹੇ। ਜਦ ਤਕ ਇਸਨੂੰ ਸਮਝਾਂਗੇ ਨਹੀਂ ਤਦ ਤਕ ਕੋਈ ਫਾਇਦਾ ਨਹੀਂ ਹੋਏਗਾ। ਜ਼ਰੂਰਤ ਹੈ ਗੁਰਬਾਣੀ ਨੂੰ ਸਮਝਣ ਦੀ, ਮਨ ਵਿੱਚ ਬਿਠਾਣ ਦੀ ਤੇ ਉਸ ਤੇ ਅਮਲ ਕਰਨ ਦੀ। ਅਸਲ ਜ਼ਿੰਦਗੀ ਵਿੱਚ ਜਦ ਅਸੀਂ ਆਮ ਆਦਮੀ ਦੀ ਸੋਚ ਤੇ ਪੜਚੋਲ ਕਰਦੇ ਹਾਂ ਤਾਂ ਸਾਨੂੰ ਪਤਾ ਲਗਦਾ ਹੈ ਕਿ ਸਾਡੇ ਸਾਰਿਆਂ ਦੀ ਸੋਚ ਗੁਰੂ ਸਾਹਿਬ ਦੀ ਸੋਚ ਨਾਲ ਮੇਲ ਨਹੀਂ ਖਾਂਦੀ। ਸਮਾਜ ਦਾ ਹਰ ਇਕ ਆਦਮੀ ਆਪਣੇ ਆਪ ਨੂੰ ਬਹੁਤ ਹੀ ਸਮਰਥ, ਸਿਆਣਾ, ਚਾਲਾਕ ਅਤੇ ਤਾਕਤਵਰ ਸਮਝਦਾ ਹੈ ਅਤੇ ਕਿਸੇ ਦੂਸਰੇ ਨੂੰ ਆਪਣੇ ਤੋਂ ਜ਼ਿਆਦਾ ਕੁੱਝ ਸਮਝਦਾ ਹੀ ਨਹੀਂ। ਆਮ ਜ਼ਿੰਦਗੀ ਵਿੱਚ ਜਦ ਆਦਮੀ (ਕੋਈ ਵਿਰਲਾ ਜਿਹਾ ਛਡਿਆ ਜਾ ਸਕਦਾ ਹੈ) ਕੁਝ ਬਣ ਜਾਂਦਾ ਹੈ, ਕੁਝ ਪਰਾਪਤ ਕਰ ਲੈਂਦਾ ਹੈ, ਉਸ ਦੀ ਕੋਈ ਹਸਤੀ ਬਣ ਜਾਂਦੀ ਹੈ ਜਾਂ ਸਮਾਜਿਕ ਵਡਿਆਈ ਮੰਨਦਾ ਹੈ ਤੇ ਲੋਕਾਂ ਅਗੇ ਅਪਣੀ ਸ਼ੋਹਰਤ ਅਤੇ ਵਡਿਆਈ ਦਾ ਗੁਣ ਗਾਣ ਕਰਦਾ ਰਹਿੰਦਾ ਹੈ ਤੇ ਕਹਿੰਦਾ ਹੈ ਕਿ ਮੈਂ ਇਹ ਕੀਤਾ ਉਹ ਕੀਤਾ, ਇਸ ਤਰ੍ਹਾਂ ਕੀਤਾ, ਉਸ ਤਰ੍ਹਾਂ ਕੀਤਾ, ਵਗੈਰਾ-ਵਗੈਰਾ ਤੇ ਪ੍ਰਮਾਤਮਾ ਨੂੰ ਇੱਕ ਪਾਸੇ ਰੱਖ ਕੇ ਆਪਣੀ ਸ਼ੇਖੀ ਮਾਰਦਾ ਰਹਿੰਦਾ ਹੈ ਕਿਉਂਕਿ ਹੁਣ ਉਸ ਦੇ ਅੰਦਰ ਆਪਣੀ ਕਾਮਯਾਬੀ ਦਾ ਹੰਕਾਰ ਸਮਾ ਜਾਂਦਾ ਹੈ ਤੇ ਆਪਣੀ ਸ਼ੇਖੀ ਦੇ ਪੁੱਲ ਬੰਨ੍ਹ ਰਿਹਾ ਹੁੰਦਾ ਹੈ ਤਾਂ ਵਕਤ ਉਸ ਤੇ ਹਸਦਾ ਹੈ ਤੇ ਦਿਲ ਵਿੱਚ ਕਹਿੰਦਾ ਹੈ ਕਿ ਉੜ ਲੈ ਭਾਈ ਉੜ ਲੈ ਜਿਤਨਾ ਵੀ ਤੂੰ ਉੜਨਾ ਚਾਹੁੰਦਾ ਹੈ ਉੜ ਲੈ। ਜਦ ਵਕਤ ਆਪਣੀ ਚਾਲ ਚਲਦਾ ਹੈ ਤਾਂ ਉਹੀ ਹੰਕਾਰੀ ਆਦਮੀ ਕਈ ਪ੍ਰੇਸ਼ਾਨੀਆਂ ਨਾਲ ਘਿਰ ਜਾਂਦਾ ਹੈ, ਕਈ ਚੱਕਰਾਂ ਵਿੱਚ ਫਸ ਜਾਂਦਾ ਹੈ, ਕਈ ਔਕੜਾਂ ਉਸਦੇ ਸਾਹਮਣੇ ਖੜ੍ਹੀਆਂ ਹੋ ਜਾਂਦੀਆਂ ਹਨ ਤੇ ਉਹ ਹੁਣ ਪ੍ਰੇਸ਼ਾਨ ਜਿਹਾ ਰਹਿਣ ਲਗ ਪੈਂਦਾ ਹੈ। ਹੁਣ ਉਸ ਦੀ ਹੈਂਕੜ ਖਤਮ ਹੋ ਜਾਂਦੀ ਹੈ ਤੇ ਉਹ ਬੇਬੱਸ, ਲਾਚਾਰ ਤੇ ਘਬਰਾਇਆ ਜਿਹਾ ਰਹਿੰਦਾ ਹੈ। ਜਦ ਉਹ ਦੇਖਦਾ ਹੈ ਕਿ ਉਸ ਦੀ ਸਾਰੀ ਹੋਸ਼ਿਆਰੀ, ਚਾਲਾਕੀ, ਸਿਆਣਪ, ਪਹੁੰਚ, ਸੰਬੰਧ ਅਤੇ ਦੂਸਰੇ ਸਾਰੇ ਵਸੀਲੇ ਸਾਥ ਨਹੀਂ ਦੇ ਰਹੇ ਤਾਂ ਉਸ ਨੂੰ ਪ੍ਰਮਾਤਮਾ ਦੀ ਯਾਦ ਆਉਂਦੀ ਹੈ ਤੇ ਉਹ ਮਾਲਕ ਅਗੇ ਬੇਨਤੀ ਕਰਦਾ ਹੈ ਕਿ ਹੇ ਸੱਚੇ ਪਾਤਸ਼ਾਹ ਮੈਨੂੰ ਬਖਸ਼ ਦਿਉ ਤੇ ਮੇਰੇ ਤੇ ਮਿਹਰ ਕਰੋ। ਹੁਣ ਉਸ ਨੂੰ ਰੱਬ, ਪ੍ਰਮਾਤਮਾ, ਵਾਹਿਗੁਰੂ ਵਡਾ ਨਜ਼ਰ ਆਉਂਦਾ ਹੈ ਤੇ ਗੁਰਬਾਣੀ ਦੀ ਇਹ ਪੰਕਤੀਆਂ ਯਾਦ ਆ ਜਾਂਦੀਆਂ ਹਨ 'ਤੂੰ ਸਮਰਥ ਵਡਾ ਮੇਰੀ ਮਤ ਥੋਰੀ ਰਾਮ, ਪਾਲਹਿ ਅਕ੍ਰਿਤ ਘਨਾ ਪੂਰਨ ਦ੍ਰਿਸਟਿ ਤੇਰੀ ਰਾਮ' (ਅੰਕ 547) ਅਤੇ 'ਅਬ ਹਮ ਚਲੀ ਠਾਕੁਰ ਪਹਿ ਹਾਰਿ, ਜਬ ਹਮ ਸਰਣਿ ਪ੍ਰਭੂ ਕੀ

ਆਈ ਰਾਖ ਪ੍ਰਭੂ ਭਾਵੈ ਮਾਰਿ (ਅੰਕ 527-28)'। ਅਸੀਂ ਬਾਣੀ ਪੜ੍ਹਦੇ ਸੁਣਦੇ ਤਾਂ ਹਾਂ ਪਰ ਸਾਨੂੰ ਗੁਰਬਾਣੀ ਪੂਰੇ ਧਿਆਨ, ਵਿਸ਼ਵਾਸ ਅਤੇ ਸ਼ਰਧਾ ਨਾਲ ਪੜ੍ਹਨੀ-ਸੁਣਨੀ ਚਾਹੀਦੀ ਹੈ ਤਾਹੀਉਂ ਸਾਨੂੰ ਗੁਰਬਾਣੀ ਦੀ ਸਮਝ ਆਏਗੀ ਤੇ ਉਸ ਦਾ ਅਸਰ ਵੀ ਸਾਡੇ ਮਨ ਤੇ ਪਏਗਾ। ਜਦ ਗੁਰਬਾਣੀ ਨੂੰ ਸਮਝ ਲਵਾਂਗੇ ਤੇ ਮਨ ਵਿੱਚ ਬਿਠਾ ਲਵਾਂਗੇ ਤਾਂ ਸਾਡੇ ਅੰਦਰੋਂ ਹੰਕਾਰ ਦੀ ਬੀਮਾਰੀ ਨਿਕਲ ਜਾਏਗੀ ਤੇ ਅਸੀਂ ਆਪਣੀ ਕਿਸੇ ਵੀ ਕਾਮਯਾਬੀ ਜਾਂ ਰੁਤਬੇ ਦਾ ਮਾਣ ਅਤੇ ਹੰਕਾਰ ਨਹੀਂ ਕਰਾਂਗੇ ਬਲਕਿ ਮਾਲਕ ਦਾ ਸ਼ੁਕਰਾਨਾ ਕਰਾਂਗੇ ਕਿ ਹੇ ਮਾਲਕ ਮੇਰੇ ਕੋਲ ਜੋ ਕੁੱਝ ਵੀ ਹੈ ਅਤੇ ਮੈਂ ਜੋ ਕੁੱਝ ਵੀ ਪ੍ਰਾਪਤ ਕੀਤਾ ਹੈ ਉਹ ਤੇਰੀ ਹੀ ਮਿਹਰ ਦਾ ਸਦਕਾ ਹੈ, ਉਹ ਤੇਰੀ ਦਿੱਤੀ ਹੋਈ ਦਾਤ ਹੈ, ਮੇਰਾ ਕੁੱਝ ਨਹੀਂ ਤੇ ਨਾ ਹੀ ਮੇਰੀ ਕੋਈ ਵਡਿਆਈ ਹੈ ਕਿਉਂਕਿ ਹੁਣ ਗੁਰਬਾਣੀ ਦੀ ਇਹ ਲਾਈਨਾਂ ਸਾਨੂੰ ਹਮੇਸ਼ਾ ਹੀ ਸੁਚੇਤ ਤੇ ਸਾਵਧਾਨ ਕਰਦੀਆਂ ਰਹਿੰਦੀਆਂ ਹਨ 'ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ' (ਅੰਕ 652) 'ਤਨ ਧਨ ਤੇਰਾ ਤੂੰ ਪ੍ਰਭ ਮੇਰਾ ਹਮਰੇ ਵਸ ਕਿਛ ਨਾਹੀ। ਜਿਉ ਜਿਉ ਰਾਖੇ ਤਿਉ ਤਿਉ ਰਹਿਣਾ ਤੇਰਾ ਦੀਆ ਖਾਇ' (ਅੰਕ 405-06) 'ਸਭ ਕਿਛ ਕੀਤਾ ਤੇਰਾ ਹੋਇ ਨਾਹੀ ਕਿਛ ਅਸਾੜਾ ਜੀਉ' (ਅੰਕ 103)

ਗੁਰਬਾਣੀ ਦੀ ਇਨ੍ਹਾਂ ਪੰਕਤੀਆਂ ਤੋਂ ਇਹ ਸਾਫ ਹੋ ਜਾਂਦਾ ਹੈ ਕਿ ਸਾਡੇ ਕੋਲ ਜੋ ਕੁੱਝ ਵੀ ਹੈ ਅਤੇ ਜੋ ਕੁੱਝ ਵੀ ਪਰਾਪਤ ਕਰ ਲਿਆ ਹੈ, ਇਹ ਸਭ ਉਸ ਮਾਲਕ ਦੀ ਕ੍ਰਿਪਾ ਸਦਕਾ ਹੀ ਹੈ। ਇਹ ਸਭ ਉਸ ਦਾ ਪੁੰਨ ਪ੍ਰਤਾਪ ਹੈ। ਇਸ ਵਿੱਚ ਸਾਡੀ ਕੋਈ ਵਡਿਆਈ ਨਹੀਂ ਤੇ ਨਾ ਹੀ ਕੋਈ ਸਿਆਣਪ ਹੈ। ਅਸੀਂ ਤਾਂ ਉਸ ਦੇ ਕਿਰੰਦੇ ਹਾਂ। ਜਿਸ ਤਰ੍ਹਾਂ ਕਰਾਏਗਾ ਕਰਦੇ ਜਾਵਾਂਗੇ। ਉਹ ਕਿਸ ਵੇਲੇ ਕਿਸਨੂੰ ਉਤੇ ਕਰ ਦੇਵੇ, ਕਿਸਨੂੰ ਨੀਵਾ, ਇਹ ਉਹੀ ਜਾਣਦਾ ਹੈ ਤੇ ਇਹ ਸਭ ਉਸ ਦੀ ਖੇਡ ਹੈ। ਗੁਰਬਾਣੀ ਦੇ ਇਹ ਬੋਲ ਇਸ ਗੱਲ ਦੀ ਪੁਸ਼ਟੀ ਕਰਦੇ ਹਨ। 'ਜੀਅ ਜੰਤ ਤੇਰੇ ਧਾਰੇ, ਪ੍ਰਭ ਡੋਰੀ ਹਾਥ ਤੁਮਾਰੇ' (ਅੰਕ 626-27) ਅਤੇ 'ਨੀਚਹੁ ਉਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ' (ਅੰਕ 1106)।

ਸੰਸਾਰ ਵਿੱਚ ਜੋ ਵੀ ਪੀਰ-ਪੈਗੰਬਰ, ਸੰਤ-ਮਹਾਤਮਾ ਅਤੇ ਗੁਰੂ ਹੋਏ ਹਨ, ਉਹ ਸਭ ਇਹੀ ਸਮਝਾ ਰਹੇ ਹਨ ਕਿ ਪ੍ਰਮਾਤਮਾ, ਰੱਬ, ਅੱਲਾ, ਗੌਡ, ਵਾਹਿਗੁਰੂ ਬਹੁਤ ਵਡੀ ਤਾਕਤ ਹੈ, ਉਹ ਸਰਵ ਸ਼ਕਤੀਮਾਨ, ਸਰਵ ਵਿਆਪਕ, ਸਰਵ ਸਮਰਥ, ਸਰਵ ਗੁਣੀ ਤੇ ਸਭ ਦਾ ਪਾਲਣਹਾਰ ਹੈ ਚਾਹੇ ਵੁਹ ਇਨਸਾਨ ਹੈ ਜਾਂ ਜੀਵ ਜੰਤੂ। ਗੁਰਬਾਣੀ ਵੀ ਇਸੇ ਗਲ ਦੀ ਪੁਸ਼ਟੀ ਕਰਦੀ ਹੈ।

ਆਉ ਗੁਰਬਾਣੀ ਤੋਂ ਸੇਧ ਲਈਏ ਤੇ ਉਸ ਅਕਾਲ ਪੁਰਖ ਵਾਹਿਗੁਰੂ ਨਾਲ ਦਿਲੋਂ ਜੁੜੀਏ। ਆਪਣੀ ਵਡਿਆਈ, ਮਾਣ, ਹੋਮੇ, ਅਤੇ ਹੰਕਾਰ ਦਾ ਤਿਆਗ ਕਰਦੇ ਹੋਏ ਇਆਨੇ ਤੇ ਨਿਮਾਣੇ ਬਣਕੇ ਉਸ ਮਾਲਕ ਅਗੇ ਨਤਮਸਤਕ ਹੋਈਏ ਤੇ ਸੱਚੇ ਦਿਲੋਂ ਅਰਦਾਸ ਕਰਦੇ ਰਹੀਏ ਤੇ ਕਹੀਏ ਕਿ ਹੇ ਮਾਲਕ 'ਤੂੰ ਸਮਰਥ ਵਡਾ ਮੇਰੀ ਮਤ ਥੋਰੀ ਰਾਮ' ॥ (ਅੰਕ 547)। ਜੇ ਅਸੀਂ ਇਸ ਤਰ੍ਹਾਂ ਦੀ ਸੋਚ ਵਿਚਾਰ ਨਾਲ ਜਿੰਦਗੀ ਦਾ ਕਾਰ-ਵਿਹਾਰ ਕਰਾਂਗੇ ਤਾਂ ਮਾਲਕ ਦੀਆਂ ਖੁਸ਼ੀਆਂ ਪ੍ਰਾਪਤ ਹੋਣਗੀਆਂ ਤੇ ਉਸ ਦੀ ਕ੍ਰਿਪਾ ਬਣੀ ਰਹੇਗੀ।

011-25506536

—0—

ਸਫਾ 20 ਦਾ ਬਾਕੀ

ਨਹੀਂ , ਪਸ਼ੂ, ਪੰਛੀ, ਜਾਨਵਰ, ਕੀੜੇ, ਮਕੌੜੇ, ਰੰਗ ਬਿਰੰਗੀਆਂ ਤਿੱਤਲੀਆਂ ਸਭ ਇਸ ਬਸੰਤ ਰੁੱਤ ਵਿੱਚ ਖਿੜੇ ਖਿੜੇ ਮਹਿਸੂਸ ਕਰਦੇ ਹਨ। ਬਸੰਤ ਰੁੱਤ ਅਰਥਾਤ ਗੁਰਬਾਣੀ ਦਾ ਓਟਿ-ਆਸਰਾ, ਪੂਰੇ ਗੁਰੂ ਦੀ ਸ਼ਰਣ, ਸਾਧ ਸੰਗਤ, ਸੇਵਾ ਅਤੇ ਸਿਮਰਨ ਸਾਰੇ ਹੀ ਦੁੱਖਾਂ, ਕਲੇਸਾਂ ਦੀ ਦਵਾਈ ਹਨ। ਗੁਰਬਾਣੀ ਪੜ੍ਹਨ ਸੁਣਨ ਵਾਲੇ ਨੂੰ ਜੇਕਰ ਦੁੱਖ ਆਉਂਦੇ ਵੀ ਹਨ ਤਾਂ ਗੁਰੂ ਬਖਸ਼ਿਸ਼ ਨਾਲ ਜਲਦੀ ਹੀ ਠੀਕ ਹੋ ਜਾਂਦੇ ਹਨ। ਬੁਝੇ ਹੋਏ ਦੁਖੀ ਮਨ ਵੀ ਬਸੰਤ ਰੁੱਤ ਦਾ ਮਹਾਂ-ਅਨੰਦ ਪ੍ਰਾਪਤ ਕਰ ਸਕਦੇ ਹਨ। ਨਾਮ-ਅਵਖਦ ਹੀ ਸਾਰੇ ਦੁੱਖਾਂ ਦਾ ਦਾਰੂ ਹੈ। ਇਸੇ ਵਿੱਚ ਹੀ ਸਦੀਵੀ ਅਨੰਦ ਹੈ, ਖੇੜਾ ਹੈ, ਸਦਾ ਹੀ ਬਸੰਤ ਹੈ।

ਤਿਨ ਬਸੰਤ ਜੋ ਹਰਿ ਗੁਣ ਗਾਇ॥ .... (ਅੰਗ 1176)
ਤਿਸੁ ਬਸੰਤ ਜਿਸ ਪ੍ਰਭੁ ਕ੍ਰਿਪਾਲੁ
ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥ ... (ਅੰਗ 1180)

# ਬਸੰਤੁ ਚੜਿਆ ਫੂਲੀ ਬਨਰਾਇ

ਡਾ. ਰਛਪਾਲ ਸਿੰਘ ਬਾਠ

ਬਸੰਤ ਰੁੱਤ ਦਾ ਪ੍ਰਾਰੰਭ ਪਤਝੜ ਰੁੱਤ ਤੋਂ ਪਿਛੋਂ ਹੁੰਦਾ ਹੈ, ਜਦੋਂ ਰੁੱਖਾਂ ਨੂੰ ਨਵੀਆਂ ਕਰੂੰਬਲਾਂ ਫੁੱਟਦੀਆਂ ਹਨ। ਸਰੋਂ ਦੇ ਫੁੱਲ ਖੇਤਾਂ ਵਿੱਚ ਖ਼ੁਸ਼ਬੂ ਬਖੇਰਦੇ ਹਨ। ਸਮੁੱਚੀ ਬਨਸਪਤੀ ਖਿੜੀ ਖਿੜੀ ਹੁੰਦੀ ਹੈ। ਰੰਗ ਬਿਰੰਗੇ ਫੁੱਲ ਵਾਤਾਵਰਣ ਨੂੰ ਆਪਣੀਆਂ ਵੱਖਰੀਆਂ ਵੱਖਰੀਆਂ ਸੁਗੰਧੀਆਂ, ਦੁਵਾਰਾ ਮਨਮੋਹਕ ਬਣਾ ਦਿੰਦੇ ਹਨ। ਚਾਰੇ ਪਾਸੇ ਖੇੜਾ ਹੀ ਖੇੜਾ ਹੁੰਦਾ ਹੈ। ਪਤਝੜ ਰੁੱਤ ਵਿੱਚ ਰੁੱਖਾਂ ਦੇ ਪੱਤੇ ਝੜ ਜਾਂਦੇ ਹਨ ਅਤੇ ਉਹ ਟੁੰਡ ਮੁਰੰਡੇ ਜਿਹੇ ਸੱਖਣੇ ਸੱਖਣੇ ਲਗਦੇ ਹਨ। ਜਿਵੇਂ ਬਾਬਾ ਫਰੀਦ ਜੀ ਦਾ ਪਾਵਨ ਵਾਕ ਹੈ, 'ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥' ਪਤਝੜ ਰੁੱਤ ਜਿਥੇ ਵਿਯੋਗ ਦਾ ਪ੍ਰਤੀਕ ਹੈ, ਉਥੇ ਬਸੰਤ ਰੁੱਤ ਸੰਯੋਗ ਅਤੇ ਖ਼ੁਸ਼ੀ ਦਾ ਪ੍ਰਤੀਕ ਹੈ। ਮਾਘ ਤੇ ਫੱਗਣ ਦਾ ਮਹੀਨਾ ਬਸੰਤ ਰੁੱਤ ਦਾ ਸਮਾਂ ਹੁੰਦਾ ਹੈ। ਗੁਰਬਾਣੀ ਵਿੱਚ ਜਿੱਥੇ ਵੀ ਵਿਯੋਗੀ ਜੀਵ ਰੂਪ ਇਸਤ੍ਰੀ, ਚੇਤ ਦੇ ਮਹੀਨੇ ਤੋਂ ਵਿਯੋਗ ਦਾ ਸੰਤਾਪ ਭੋਗਦੀ ਹੈ, ਉਥੇ ਫੱਗਣ ਦੇ ਮਹੀਨੇ (ਬਸੰਤ ਰੁੱਤ) ਵਿੱਚ, ਪਤੀ-ਪ੍ਰਮੇਸ਼ਰ ਦਾ ਮਿਲਾਪ ਹੋਏ ਤੇ, ਅਨੰਦ ਮਹਿਸੂਸ ਕਰਦੀ ਹੈ, ਗੁਰਵਾਕ ਹੈ, 'ਫਲਗੁਣ ਅਨੰਦੁ ਅਪਾਰ ਜਨਾ ਹਰਿ ਸਜਣ ਪ੍ਰਗਟੇ ਆਇ'॥ (ਬਾਰਾਹ ਮਾਹ ਮਾਝ ਮਹਲਾ 5) ਗੁਰਬਾਣੀ ਵਿੱਚ ਮਨੁੱਖ ਨੂੰ ਸਹੀ ਇਨਸਾਨ ਬਣਾ ਕੇ, ਆਪਣੇ ਮੂਲਿ (ਪ੍ਰਮੇਸ਼ਰ) ਨਾਲ ਜੋੜਨ ਲਈ, ਵਿਭਿੰਨ ਪ੍ਰਕਾਰੀ ਜੁਗਤਾਂ/ਵਿਧੀਆਂ ਵਰਤੀਆਂ ਗਈਆਂ ਹਨ। ਇਨ੍ਹਾਂ ਵਿਚੋਂ ਲੋਕ ਯਾਨਿਕ ਜਗਤ ਦੇ ਅੰਤਰਗਤ, ਗੁਰੂ ਸਾਹਿਬ ਨੇ, ਇਹ ਲੌਕਿਕ ਸੰਸਾਰ ਦੀ ਸਮੱਗਰੀ ਨੂੰ ਅਗਰਭੂਮੀ ਵਿੱਚ ਰੱਖ ਕੇ, ਉਸ ਦੀ ਪਿੱਠ ਭੂਮੀ ਵਿੱਚ, ਅਧਿਆਤਮਿਕ ਸੰਦੇਸ਼ ਪ੍ਰਦਾਨ ਕੀਤਾ ਹੈ। ਇਸੇ ਪ੍ਰਕਾਰ ਬਸੰਤ ਰੁੱਤ ਦੇ ਖੇੜੇ ਨੂੰ ਲੌਕਿਕਤਾ ਤੋਂ ਪ੍ਰਾਰੰਭ ਕਰਕੇ, ਬਾਣੀਕਾਰਾਂ ਨੇ ਇਸ ਨੂੰ ਪਾਰਲੌਕਿਕ ਮਹਾਂ-ਅਨੰਦ ਦੀ ਅਵਸਥਾ ਤੱਕ ਬਿਆਨ ਕੀਤਾ ਹੈ। ਬਸੰਤ ਰੁੱਤ ਦਾ ਖੇੜਾ ਸਰੀਰਕ ਗਿਆਨ ਇੰਦ੍ਰੀਆਂ ਅੱਖਾਂ, ਕੰਨ, ਨੱਕ, ਮੂੰਹ ਆਦਿ ਕਰਕੇ ਤਾਂ ਜਿਥੇ ਸਰੀਰਕ ਅਨੰਦ ਮਹਿਸੂਸ ਕਰਦਾ ਹੈ, ਉਥੇ ਅੰਤਰ ਆਤਮੇ ਇਸ ਅਨੰਦ ਦਾ, ਸਿੱਧਾ ਪ੍ਰਭਾਵ, ਉਦਾਸ ਮਨ ਨੂੰ ਖਿੜਾਉ ਵਿੱਚ ਲਿਆਉਣ ਦਾ ਕੰਮ ਵੀ ਕਰਦਾ ਹੈ। ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਦੇ ਘਰ ਕੰਤ ਪਤੀ-ਪ੍ਰਭੂ ਵੱਸਿਆ ਹੈ, ਉਨ੍ਹਾਂ ਦਾ ਸਦਾ ਹੀ ਅਨੰਦ ਹੈ। ਪਰ ਜਿਨ੍ਹਾਂ ਨੇ ਉਸ ਪਰਮੇਸ਼ਰ (ਪਤੀ) ਨੂੰ ਵਿਸਾਰ ਦਿੱਤਾ ਹੈ ਜਾਂ ਜਿਨ੍ਹਾਂ ਦੇ ਪਤੀ ਦੂਰ ਵੱਸਦੇ ਹਨ, ਉਹ ਸਦਾ ਹੀ ਮਨ ਅੰਦਰ ਸੜਦੀਆਂ ਭੁਜਦੀਆਂ ਰਹਿੰਦੀਆਂ ਹਨ।

ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ॥
ਜਿਨ ਕੇ ਕੰਤ ਦਿਸਾ ਪੁਰੀ ਸੇ ਅਹਿਨਿਸਿ ਫਿਰਹਿ ਜਲੰਤਿ॥
(ਅੰਗ 791)

ਪਰਮਾਰਥਕ ਜੁਗਤੀ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਜਿਹੜੇ ਮਨੁੱਖ ਪੂਰੇ ਸਤਿਗੁਰੂ ਦੀਂ ਸੇਵਾ ਕਰਕੇ, ਉਸ ਦਾ ਹੁਕਮ ਮੰਨ ਕੇ, ਨਾਮ ਸਿਮਰਨ ਦਵਾਰਾ, ਪ੍ਰਭੂ ਹੁਕਮ ਵਿੱਚ ਸਮਾ ਗਏ ਹਨ, ਉਨ੍ਹਾਂ ਨੂੰ ਸਦਾ ਹੀ ਬਸੰਤ ਹੈ। ਉਨ੍ਹਾਂ ਨੂੰ ਕਦੇ ਵੀ ਪਤਝੜ (ਉਦਾਸੀ) ਨਹੀਂ ਆਉਂਦੀ ਪ੍ਰਭੂ ਪ੍ਰਸੰਨ ਹੋਣ ਨਾਲ, ਅੰਦਰ ਅਨੰਦ ਖੇੜੇ ਦੀ ਅਵਸਥਾ ਸਭ ਪਾਸੇ ਹਰਿਆਵਲ ਦੀ ਹੀ ਪ੍ਰਤੀਕ ਹੁੰਦੀ ਹੈ।

ਨਾਨਕ ਤਿਸੈ ਬਸੰਤੁ ਹੈ ਜਿ ਸਤਿ ਗੁਰ ਸੇਵਿ ਸਮਾਇ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰਿਆਵਲੁ ਹੋਇ॥ (ਅੰਗ 1420)

ਬਸੰਤ ਰੁੱਤ ਜਦੋਂ ਆਉਂਦੀ ਹੈ ਤਾਂ ਸਾਰੀ ਬਨਸਪਤੀ ਫੁੱਲਾਂ ਨਾਲ ਭਰ ਜਾਂਦੀ ਹੈ, ਇਸੇ ਪ੍ਰਕਾਰ ਜਦੋਂ ਪ੍ਰਭੂ ਸਿਮਰਨ ਨਾਲ ਮਨ ਚਿਤ ਇਕਾਗਰ ਹੋ ਕੇ ਜੁੜ ਜਾਂਦਾ ਹੈ ਤਾਂ ਜਗਿਆਸੂ ਦਾ ਮਨ ਵੀ ਪੂਰੇ ਆਨੰਦ ਵਿੱਚ ਆ ਜਾਂਦਾ ਹੈ।

ਗੁਰਬਾਣੀ ਵਿੱਚ ਮਨੁੱਖ ਨੂੰ ਸਰੀਰਕ ਅਤੇ ਮਾਨਸਿਕ ਰਸ ਨਾਲ ਭਰਪੂਰ ਬਣਾਉਣ ਦਾ ਪ੍ਰਯਤਨ ਕੀਤਾ ਗਿਆ। ਹੈ। ਬਸੰਤ ਰੁੱਤ ਵਿੱਚ ਹੀ 'ਹੋਲੀ' ਦਾ ਤਿਉਹਾਰ ਆਉਂਦਾ ਹੈ। ਜਿਸ ਨੂੰ 'ਫ਼ਾਗ' ਵੀ ਕਿਹਾ ਜਾਂਦਾ ਹੈ। ਬਸੰਤ ਰੁੱਤ ਵਿੱਚ ਮਨ ਦੇ ਖਿੜਾਓ ਦੀ ਅਵਸਥਾ ਸਿਖਰ 'ਤੇ ਹੁੰਦੀ ਹੈ।

ਪ੍ਰਭੂ ਬੰਦਗੀ ਵਿੱਚ ਹੀ ਸਭ ਮੰਗਲਾਚਾਰ ਹਨ। ਸਾਰੇ ਅਨੰਦ ਨਾਮ-ਸਿਮਰਨ ਵਿੱਚ ਹੀ ਹਨ। ਸਾਰੇ ਪ੍ਰਕਾਰ ਦੇ ਦੁੱਖ ਸੰਤਾਪ ਅਤੇ ਚਿੰਤਾਵਾਂ ਦੇ ਦੂਰ ਕਰਨ ਵਾਲਾ ਪੂਰਾ ਗੁਰੂ ਹੀ ਹੈ। ਗੁਰੂ ਪ੍ਰਮੇਸ਼ਵਰ ਦੇ ਗੁਣ ਗਾਇਨ ਕਰਨ ਨਾਲ ਸਭ ਪ੍ਰਕਾਰੀ ਬਸੰਤ ਰੁੱਤੀ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

ਗੁਰ ਸੇਵਉ ਕਰਿ ਨਮਸਕਾਰ॥ ਆਜ ਹਮਾਰੈ ਮੰਗਲਚਾਰ॥
ਆਜ ਹਮਾਰੈ ਮਹਾਂ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥
ਆਜ ਹਮਾਰੈ ਗ੍ਰਿਹਿ ਬਸੰਤੁ॥ ਗੁਨ ਗਾਏ ਪ੍ਰਭੂ ਤੁਮ ਬੇਅੰਤੁ॥
..... (ਅੰਗ 1180)

ਗੁਰਮਤਿ-ਮਾਰਗ ਵਿੱਚ ਆਲਸੀ, ਢਿੱਲੜ ਅਤੇ ਦਲਿੱਦਰੀ ਵਿਅਕਤੀ ਨੂੰ ਕੋਈ ਥਾਂ ਨਹੀਂ। ਅਜਿਹੇ ਵਿਅਕਤੀਆਂ ਨੂੰ ਉਦਮ ਕਰਨ, ਮਿਹਨਤ ਕਰਨ, ਕਿਰਤ ਕਰਨ ਅਤੇ ਸ਼ੁਭ ਕਰਮ ਕਰਨ ਵੱਲ ਪ੍ਰੇਰਣਾ ਕੀਤੀ ਗਈ ਹੈ। ਗੁਰਬਾਣੀ ਸਦਾ ਹੀ ਚੜ੍ਹਦੀ ਕਲਾ ਹੈ। ਗੁਰਬਾਣੀ ਪੜ੍ਹਨ, ਸੁਣਨ, ਵਿਚਾਰਨ ਅਤੇ ਨਾਮ-ਸਿਮਰਨ ਕਰਨ ਵਾਲੇ ਮਨੁੱਖ ਨੂੰ ਕਦੇ ਵੀ ਨਿਰਾਸ਼ਾ ਦਾ ਮੂੰਹ ਨਹੀਂ ਵੇਖਣਾ ਪੈਂਦਾ। ਉਹ ਸਦਾ ਹੀ ਬਸੰਤ ਰੁੱਤ ਵਿੱਚ ਖੇਡਦਾ ਅਤੇ ਅਨੰਦ ਮਾਣਦਾ ਹੈ। ਬਸੰਤ ਰੁਤ ਦੇ ਖਿੜਾਉ ਦੀਆਂ ਵੰਨਗੀ ਮਾਤਰ ਉਦਾਹਰਣਾਂ ਇਸ ਪ੍ਰਕਾਰ ਹਨ:

ਦੇਖਿ ਫੂਲ ਫੂਲੇ॥ ਅਹੰ ਤਿਆਗ ਤਿਆਗੇ॥
(ਅੰਗ 1185)

ਬਨਸਪਤਿ ਮਉਲੀ ਚੜਿਆ ਬਸੰਤੁ॥ ਇਹ ਮਨੁ ਮਉਲਿਆ ਸਤਿਗੁਰ ਸੰਗਿ॥
(ਅੰਗ 1176)

ਬਸੰਤ ਚੜਿਆ ਫੂਲੀ ਬਨਰਾਇ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥
(ਅੰਗ 1176)

ਬਸੰਤ ਰੁੱਤ ਦੀ ਮਨੁੱਖੀ ਜੀਵਨ ਵਿੱਚ ਬੜੀ ਮਹਾਨਤਾ ਹੈ। ਸ਼ੁੱਧ ਹਵਾ, ਸ਼ੁੱਧ ਵਾਤਾਵਰਣ, ਜਿਥੇ ਅੱਖਾਂ ਦੀ ਰੋਸ਼ਨੀ ਵਧਾਉਂਦਾ ਹੈ, ਉਥੇ ਕਈ ਪ੍ਰਕਾਰ ਦੀਆਂ ਸਰੀਰਕ ਬਿਮਾਰੀਆਂ ਖਤਮ ਕਰਨ ਵਿੱਚ ਵੀ ਸਹਾਈ ਹੁੰਦਾ ਹੈ। ਇਸੇ ਕਰਕੇ ਹੀ ਡਾਕਟਰੀ ਪੱਖ ਤੋਂ, ਸਵੇਰੇ ਸਵੇਰੇ ਕੀਤੀ ਜਾਣ ਵਾਲੀ ਸੈਰ ਨੂੰ ਵਧੇਰੇ ਮਹੱਤਤਾ ਦਿੱਤੀ ਜਾਂਦੀ ਹੈ। ਇਕੱਲਾ ਮਨੁੱਖ ਹੀ

ਬਾਕੀ ਸਫਾ 18 'ਤੇ

ਸਫਾ 29 ਦਾ ਬਾਕੀ

ਬੰਦਾ: ਰੱਬ ਜੀ, ਸੁਣਿਆ ਹੈ ਕਿ ਤੁਸੀਂ ਦਿਆਲੂ ਹੋ, ਕ੍ਰਿਪਾਲੂ ਹੋ - ਪਰ ਇਕ ਗੱਲ ਦੀ ਸਮਝ ਨਹੀ ਆਉਂਦੀ ਕਿ ਤੁਸੀਂ ਵੀ ਕਦੇ ਕਦੇ ਗੁੱਸੇ ਵਿੱਚ ਆ ਕੇ- ਸੁਨਾਮੀ, ਹੜ੍ਹ, ਭੂਚਾਲ ਵਰਗੀਆਂ ਆਫਤਾਂ ਲਿਆ ਕੇ, ਪਲ ਵਿੱਚ ਹੀ ਸਭ ਕੁੱਝ ਤਹਿਸ ਨਹਿਸ ਕਿਉਂ ਕਰ ਦਿੰਦੇ ਹੋ?

ਰੱਬ: ਓ ਬੇਸਮਝ ਬੰਦੇ, ਇਹ ਸਭ ਮੈਂ ਨਹੀਂ ਕਰਦਾ, ਇਹ ਵੀ ਤੇਰੀ ਕਰਨੀ ਦਾ ਹੀ ਫਲ ਹੈ। ਮੇਰੀ ਗੱਲ ਵੀ ਧਿਆਨ ਨਾਲ ਸੁਣ ਲੈ- ਮੈਂ ਤਾਂ ਤੇਰੇ ਜੀਉਣ ਲਈ ਪੂਰਾ ਪ੍ਰਬੰਧ ਕੀਤਾ ਸੀ, ਤੇਰੇ ਲਈ ਸ਼ੁੱਧ ਪਾਣੀ ਧਰਤੀ ਦੀ ਹਿੱਕ ਵਿੱਚ ਧਰਿਆ, ਤੇਰੇ ਸਾਹ ਲੈਣ ਲਈ ਮੈਂ ਬਨਸਪਤੀ ਤੇ ਜੰਗਲ ਉਗਾ ਕੇ ਸ਼ੁੱਧ ਹਵਾ ਦਾ ਪ੍ਰਬੰਧ ਕੀਤਾ- ਪਸ਼ੂ ਪੰਛੀ, ਜੀਵ ਜੰਤੂ ਪੈਦਾ ਕਰਕੇ ਕੁਦਰਤੀ ਸੰਤੁਲਨ ਬਣਾਇਆ। ਪਰ ਤੂੰ ਕੀ ਕੀਤਾ- ਆਪਣੀ ਨਾਦਾਨੀ ਨਾਲ ਪਾਣੀ ਜ਼ਹਿਰੀਲਾ ਕਰ ਲਿਆ, ਜੰਗਲ ਕੱਟ ਕੱਟ ਕੇ ਸਾਰੀ ਧਰਤੀ ਤੇ ਆਪਣਾ ਹੀ ਕਬਜਾ ਕਰ ਲਿਆ, ਹਵਾ ਵਿੱਚ ਵੀ ਜ਼ਹਿਰੀ ਗੈਸਾਂ ਮਿਲਾ ਦਿੱਤੀਆਂ, ਨਦੀਆਂ ਨਾਲੇ ਛੱਪੜ ਪੂਰ ਦਿੱਤੇ ਜਾਂ ਗੰਦਗੀ ਨਾਲ ਭਰ ਦਿੱਤੇ- ਜਦ ਬਾਰਸ਼ਾਂ ਦਾ ਪਾਣੀ ਸਾਂਭਣ ਲਈ ਤੂੰ ਕੁੱਝ ਵੀ ਨਹੀਂ ਛੱਡਿਆ ਤਾਂ ਉਹ ਹੜ੍ਹ ਦਾ ਰੂਪ ਹੀ ਧਾਰਨ ਕਰੇਗਾ। ਇਸੇ ਤਰ੍ਹਾਂ ਜੇ ਧਰਤੀ ਨੂੰ ਵੀ ਤਪਾਈ ਜਾਓਗੇ ਤਾਂ ਉਹ ਕਦੇ ਹਿਲੇਗੀ ਕਦੇ ਲਾਵਾ ਉਗਲੇਗੀ।

ਬੰਦਾ: (ਸ਼ਰਮਿੰਦਾ ਜਿਹਾ ਹੋ ਕੇ) ਇਹ ਤਾਂ ਠੀਕ ਹੈ ਰੱਬ ਜੀ।

ਰੱਬ: ਬੱਚਾ, ਤੂੰ ਆਪ ਹੀ ਸੋਚ ਕਿ ਕਿਸੇ ਮਾਲੀ ਦੇ ਬਾਗ ਨੂੰ ਕੋਈ ਉਜਾੜ ਦੇਵੇ ਤਾਂ ਕੀ ਮਾਲੀ ਨੂੰ ਖੁਸ਼ੀ ਹੋਏਗੀ? ਤੂੰ ਮੇਰੇ ਵਿਧਾਨ ਵਿੱਚ ਦਖਲ ਅੰਦਾਜ਼ੀ ਕਰਕੇ, ਮੇਰੀ ਕੁਦਰਤ ਨੂੰ ਤਹਿਸ ਨਹਿਸ ਕਰਕੇ- ਆਪਣੀ ਤਬਾਹੀ ਦਾ ਸਾਮਾਨ ਆਪ ਹੀ ਇਕੱਠਾ ਕਰ ਲਿਆ ਹੈ। ਮੈਂ, ਸਾਰੀ ਸ੍ਰਿਸ਼ਟੀ ਦੇ ਨਾਲ ਤੈਨੂੰ ਵੀ ਪੈਦਾ ਕੀਤਾ, ਤੈਨੂੰ ਦਿਮਾਗ ਦਿੱਤਾ ਸੀ ਚੰਗੇ ਕੰਮਾਂ ਲਈ ਪਰ ਤੂੰ ਤਾਂ ਮੇਰਾ ਹੀ ਸ਼ਰੀਕ ਬਣ ਬੈਠਾ ਏਂ। ਬਾਕੀ ਤੁਹਾਨੂੰ ਬੰਦਿਆਂ ਨੂੰ ਤਾਂ ਆਪਣਾ ਦੋਸ਼ ਦੂਜੇ ਸਿਰ ਮੜ੍ਹਨ ਦੀ ਇਕ ਆਦਤ ਹੀ ਪੈ ਗਈ ਹੈ। ਜੋ ਕੰਮ ਚੰਗਾ ਹੁੰਦਾ ਹੈ ਉਸ ਦਾ ਕਰੈਡਿਟ ਆਪ ਲੈ ਲੈਂਦੇ ਹੋ ਅਤੇ ਜੋ ਮਾੜਾ ਹੁੰਦਾ ਹੈ, ਉਹ ਮੇਰੇ ਸਿਰ ਮੜ੍ਹ ਦਿੰਦੇ ਹੋ।

ਬੰਦਾ ਆਪਣੀ ਸਫਾਈ ਪੇਸ਼ ਕਰਨ ਲਈ ਕੀ ਜਵਾਬ ਦਿੰਦਾ? ਉਹ ਰੱਬ ਕੋਲੋਂ ਖਰੀਆਂ ਖਰੀਆਂ ਸੁਣ ਕੇ ਸਚਮੁੱਚ ਆਪਣੇ ਆਪ ਨੂੰ ਹੀ ਕਸੂਰਵਾਰ ਸਮਝਣ ਲੱਗਾ ਅਤੇ ਕੁੱਝ ਦੇਰ ਲਈ ਚੁੱਪ ਦੇ ਆਲਮ ਵਿੱਚ ਚਲਾ ਗਿਆ। ਇੰਨੇ ਨੂੰ ਰੱਬ ਅਲੋਪ ਹੋ ਗਿਆ।

98728-60488

ਇਤਿਹਾਸਕ ਸਥਾਨ

# ਬੁਢਾ ਜੌਹੜ (ਰਾਜਸਥਾਨ) ਦੀ ਯਾਤਰਾ

ਡਾ. ਸਾਹਿਬ ਸਿੰਘ ਅਰਸ਼ੀ

ਸਿੱਖ ਇਤਿਹਾਸ ਦੀਆਂ ਵੀਰ ਗਾਥਾਵਾਂ ਵਿੱਚੋਂ ਇੱਥੇ ਇਕ ਇਤਿਹਾਸਕ ਸਥਾਨ ਦਾ ਵਰਣਨ ਕਰਨਾ ਬਣਦਾ ਹੈ ਜਿਸ ਦੀ ਜਾਣਕਾਰੀ ਰੌਂਗਟੇ ਖੜੇ ਕਰ ਦੇਣ ਵਾਲੀ ਹੈ।

ਬੜੇ ਚਿਰ ਤੋਂ ਤਮੰਨਾ ਸੀ ਕਿ ਕਿਸੇ ਅਣਗੌਲੀ ਸਿੱਖ ਇਤਿਹਾਸਕ ਘਟਨਾ ਨੂੰ ਫਿਰ ਤੋਂ ਸਭ ਦੇ ਸਾਹਮਣੇ ਰੱਖਿਆ ਜਾਵੇ ਇਸ ਲਈ ਬੁੱਢਾ ਜੌਹੜ (ਰਾਜਸਥਾਨ) ਨੂੰ ਯਾਤਰਾ ਲਈ ਚੁਣਿਆ।

ਮੈਂ ਆਪਣੇ ਦੋਸਤ ਸ. ਤਰਨ ਸਿੰਘ ਚੰਡੀਗੜ੍ਹ ਸੈਕਟਰ 43 ਦੇ ਬੱਸ ਸਟੈਂਡ ਤੋਂ ਸਵੇਰੇ ਬੱਸ ਵਿੱਚ ਬੈਠਾ। ਇਕੋ ਹੀ ਪੀ.ਆਰ.ਟੀ.ਸੀ. ਦੀ ਬੱਸ 4.40 ਸਵੇਰੇ ਚੰਡੀਗੜ੍ਹ ਤੋਂ ਬੁੱਢਾ ਜੌਹੜ ਸਥਾਨ ਤੇ ਜਾਂਦੀ ਹੈ। ਚੰਡੀਗੜ੍ਹ ਤੋਂ ਪਟਿਆਲਾ, ਸੰਗਰੂਰ, ਮਲੋਟ, ਅਬੋਹਰ, ਗੰਗਾਨਗਰ, ਪਦਮਪੁਰ ਹੁੰਦੀ ਹੋਈ ਬੱਸ ਬੁੱਢਾ ਜੌਹੜ ਪੁੱਜੀ। ਇਹ 410 ਕਿ:ਮੀਟਰ ਦਾ ਸਫਰ 12 ਘੰਟੇ ਵਿੱਚ ਮੁਕਿਆ। ਬੁੱਢਾ ਜੌਹੜ ਸਥਾਨ ਤੱਕ ਮੈਂ ਮੇਰਾ ਸਾਥੀ, ਇੱਕ ਬੱਸ ਡਾਈਵਰ ਅਤੇ ਕੰਡਕਟਰ ਚਾਰ ਜਣੇ ਹੀ ਰਹਿ ਗਏ ਸਾਂ। ਉਥੇ ਬਣੇ ਗੁਰਦੁਆਰਾ ਸਾਹਿਬ ਪੁੱਜ ਕੇ ਚਾਹ ਦਾ ਲੰਗਰ ਛਕਿਆ ਅਤੇ ਦਰਸ਼ਨ ਕਰਨ ਚਲੇ ਗਏ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ (ਪੰਜਾਬ) ਵਲੋਂ ਇੱਥੇ ਸੰਤ ਫਤਿਹ ਸਿੰਘ ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ ਦੀ ਸਥਾਪਨਾ ਕੀਤੀ ਗਈ ਹੈ ਜਿਸ ਵਿੱਚ ਬੱਚਿਆਂ ਨੂੰ ਤਬਲਾ ਸਿਖਾਇਆ ਜਾਂਦਾ ਹੈ ਅਤੇ ਗੁਰਮਤਿ ਵਿਦਿਆ ਵੀ ਦਿੱਤੀ ਜਾਂਦੀ ਹੈ। ਹਰ ਇੱਕ ਵਿਦਿਆਰਥੀ ਨੂੰ ਮੁਫਤ ਲੰਗਰ ਲਈ 800 ਰੁਪਏ ਪ੍ਰਤੀ ਮਹੀਨੇ ਦਿੱਤੇ ਜਾਂਦੇ ਹਨ। ਇਸ ਸਮੇਂ 50 ਦੇ ਕਰੀਬ ਬੱਚੇ ਇੱਥੇ ਸਿਖਿਆ ਲੈ ਰਹੇ ਹਨ। ਰਾਤ ਦੇ ਦੀਵਾਨ ਦੀ ਹਾਜ਼ਰੀ ਭਰ ਕੇ ਲੰਗਰ ਛੱਕਿਆ ਅਤੇ ਕਮਰੇ ਵਿੱਚ ਆਰਾਮ ਕਰਨ ਲਈ ਚਲੇ ਗਏ। ਇੱਥੇ ਯਾਤਰੂਆਂ ਦੇ ਠਹਿਰਨ ਲਈ 200 ਦੇ ਲੱਗਭੱਗ ਕਮਰੇ ਬਣੇ ਹੋਏ ਹਨ। ਸਵੇਰੇ ਗੁਰਦੁਆਰਾ ਸਾਹਿਬ ਤੋਂ ਹੀ 5.30 ਵਜੇ ਬੱਸ ਲੈ ਕੇ ਸ਼ਾਮ ਨੂੰ ਵਾਪਸ ਚੰਡੀਗੜ੍ਹ ਪੁੱਜੇ।

ਬੁੱਢਾ ਜੌਹੜ ਸਥਾਨ ਦੀ ਯਾਤਰਾ ਦਾ ਵਰਣਨ ਇਸ ਸਥਾਨ ਦੀ ਇਤਿਹਾਸਕ ਮਹੱਤਤਾ ਦਾ ਉਲੇਖ ਹੈ ਜੋ ਸਿੱਖ ਇਤਿਹਾਸ ਦੀ 18ਵੀਂ ਸਦੀ ਦੇ ਇਤਿਹਾਸ ਨਾਲ ਸੰਬੰਧਿਤ ਹੈ। ਇਹ ਸਮਾਂ ਸਿੱਖਾਂ ਲਈ ਘੋਰ ਅੰਧਕਾਰ ਦਾ ਸਮਾਂ ਸੀ ਜਦੋਂ ਪੱਤਾ-ਪੱਤਾ ਸਿੱਖਾਂ ਦਾ ਵੈਰੀ ਹੋ ਚੁੱਕਿਆ ਸੀ। ਸਿੱਖ ਮੁਗਲਾਂ, ਪਠਾਨਾਂ, ਪਹਾੜੀ ਰਾਜਿਆਂ ਅਤੇ ਦਿੱਲੀ ਦੇ ਤਖਤ ਨਸ਼ੀਨਾਂ ਨਾਲ ਹੀ ਜੂਝਦੇ ਰਹੇ। ਇਤਿਹਾਸ ਸਾਖੀ ਹੈ ਕਿ ਸਿੱਖਾਂ ਤੇ ਤਸੱਦਦ ਕਰਨ ਵਾਲਿਆਂ ਦਾ ਵੀ ਹਾਲ ਬੁਰਾ ਹੀ ਹੋਇਆ ਹੈ। ਜੇ ਵਜ਼ੀਰ ਖਾਨ ਨੇ ਇਸਲਾਮ ਦੇ ਅਸੂਲਾਂ ਦੇ ਵਿਰੁੱਧ ਮਾਸੂਮ ਸਾਹਿਬਜ਼ਾਦਿਆਂ ਤੇ ਜ਼ੁਲਮ ਕੀਤਾ ਤਾਂ ਚੱਪੜਚਿੜੀ (ਪੰਜਾਬ) ਦੇ ਮੈਦਾਨ ਵਿੱਚ ਬੰਦਾ ਸਿੰਘ ਬਹਾਦਰ ਅਤੇ ਜਰਨੈਲਾਂ ਨੇ ਉਸ ਨੂੰ ਮਾਰ ਕੇ ਉਸ ਦੀ ਲਾਸ਼ ਨੂੰ ਕਾਵਾਂ-ਕੁਤਿਆਂ ਦਾ ਖਾਜਾ ਬਨਾਉਣ ਲਈ ਦਰਖਤ ਤੇ ਟੰਗ ਦਿੱਤਾ ਗਿਆ ਅਤੇ ਕਿਸੇ ਦੀ ਹਿੰਮਤ ਨਹੀਂ ਸੀ ਪਈ ਕਿ ਉਸ ਦੀ ਲਾਸ਼ ਨੂੰ ਵੀ ਲੈ ਜਾਵੇ। ਇਸੇ ਤਰ੍ਹਾਂ ਬੰਦਾ ਸਿੰਘ ਬਹਾਦਰ ਤੇ ਜ਼ੁਲਮ ਕਰਨ ਵਾਲੇ ਫਰਖਸ਼ੀਅਰ ਨੂੰ ਵੀ ਸਯਦ ਭਰਾਵਾਂ ਵਲੋਂ ਉਤਨੇ ਹੀ ਤਸੀਹੇ ਦੇ ਕੇ ਮਾਰਿਆ ਗਿਆ। ਅਠਾਰਵੀਂ ਸਦੀ ਵਿੱਚ ਹੀ ਛੋਟਾ ਘਲੂਘਾਰਾ ਅਤੇ ਵੱਡਾ ਘਲੂਘਾਰਾ ਦਾ ਸਾਕਾ ਵਾਪਰਿਆ ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਮਾਰੇ ਗਏ ਪਰੰਤੂ ਦੁਸ਼ਮਣ, ਸਿੰਘਾਂ ਦਾ ਬੀਜ ਨਾਸ ਕਰਨ ਦੇ ਇਰਾਦੇ ਵਿੱਚ ਸਫਲ ਨਾ ਹੋ ਸਕੇ। ਜਿਵੇਂ-ਜਿਵੇਂ ਸਿੱਖਾਂ ਤੇ ਜ਼ੁਲਮ ਹੁੰਦੇ ਉਹ ਹੋਰ ਵੱਧ ਚੜ ਕੇ ਜੂਝਦੇ। ਸੰਨ 1738 ਈ: ਵਿੱਚ ਹੋਈ ਭਾਈ ਮਨੀ ਸਿੰਘ ਦੀ ਸ਼ਹੀਦੀ ਜ਼ਕਰੀਆ ਖਾਨ ਦੇ ਜ਼ੁਲਮ ਦੀ ਇਕ ਹੋਰ ਦਾਸਤਾਨ ਪੇਸ਼ ਕਰਦੀ ਹੈ। ਨਾਦਰਸ਼ਾਹ ਨੇ ਸਿੱਖਾਂ ਦੀ ਬਹਾਦਰੀ ਤੇ ਨਿਡਰਤਾ ਵੇਖ ਕੇ ਜ਼ਕਰੀਆ ਖਾਨ ਨੂੰ ਸੁਚੇਤ ਕੀਤਾ ਸੀ, 'ਇਸ ਕੌਮ ਕੋਲੋਂ ਰਾਜ ਦੀ ਬੂ ਆਉਂਦੀ ਹੈ। ਯਾਦ ਰੱਖ, ਉਹ ਦਿਨ ਦੂਰ ਨਹੀਂ ਜਦੋਂ ਇਹ ਬਾਗੀ ਰਾਜ ਦੇ ਮਾਲਕ ਬਣ ਜਾਣਗੇ।' ਨਾਦਰ ਸ਼ਾਹ ਦਾ ਇਹ ਕਥਨ ਬਿਲਕੁਲ ਸੱਚ ਨਿਕਲਿਆ। 18ਵੀਂ ਸਦੀ ਦੇ ਅੰਤ ਵਿੱਚ ਸਿੱਖ ਰਾਜ ਦੀ ਸਥਾਪਨਾ ਹੋ ਗਈ ਸੀ। ਨਾਦਰ ਸ਼ਾਹ ਵਲੋਂ ਸੁਣ ਕੇ ਜ਼ਕਰੀਆ

ਖਾਨ ਨੂੰ ਸਿੱਖਾਂ ਤੋਂ ਹੋਰ ਖਤਰਾ ਭਾਸਣ ਲੱਗਾ।

ਉਸ ਨੇ ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖ ਦਿੱਤੇ। ਸਿੱਖਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਹੋਣ ਲੱਗਾ। ਇਸ ਸਮੇ ਸਿੱਖ ਜੰਗਲਾਂ ਵਿੱਚ ਲੁੱਕ-ਛਿਪ ਕੇ ਆਪਣਾ ਬਚਾਉ ਕਰਦੇ ਰਹੇ। ਅਜਿਹੇ ਹੀ ਸਮੇਂ ਵਿੱਚ ਬਾਬਾ ਬੁੱਢਾ ਸਿੰਘ ਨੇ ਪਦਮਪੁਰ ਦੇ ਨਾਲ ਰਾਜਸਥਾਨ ਦੇ ਜੰਗਲਾਂ ਵਿੱਚ ਸਿੰਘਾਂ ਦਾ ਡੇਰਾ ਬਣਾਇਆ ਜਿਸ ਨੂੰ ਹੁਣ ਬੁੱਢਾ ਜੋਹੜ ਕਿਹਾ ਜਾਂਦਾ ਹੈ। ਸਿੰਘ ਵੇਲੇ ਕੁਵੇਲੇ ਇੱਥੇ ਹੀ ਲੁੱਕ-ਛਿਪ ਕੇ ਆਉਂਦੇ ਜਾਂਦੇ ਸਨ। ਇਹ ਸੰਨ 1740 ਈ: ਦਾ ਸਮਾਂ ਸੀ ਜਦੋਂ ਜ਼ਕਰੀਏ ਦੇ ਸਤਾਏ ਹੋਏ ਸਿੱਖ ਆਪਣਾ ਘਰ ਘਾਟ ਛੱਡ ਕੇ ਰਾਜਸਥਾਨ ਦੇ ਬੀਕਾਨੇਰ ਰਿਆਸਤ ਵਿੱਚ ਆ ਵੱਸੇ ਸਨ। ਸਿੰਘਾਂ ਦੀ ਇੱਕ ਜਥੇਬੰਦੀ ਨੇ ਜੋ ਹੁਣ ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੋਹੜ ਹੈ, ਇਸ ਸਥਾਨ ਨੂੰ ਚੁਣਿਆ। ਇਸ ਭਿਆਨਕ ਜੰਗਲ ਵਿੱਚ ਫਨੀਅਰ ਸੱਪਾਂ ਦਾ ਰਾਜ ਸੀ। ਇਸ ਥਾਂ ਤੇ ਹੀ ਭਾਈ ਬਲਾਕਾ ਸਿੰਘ ਨਾਮ ਦੇ ਸਿੰਘ ਨੇ ਪੁੱਜ ਕੇ ਖਬਰ ਦਿੱਤੀ ਸੀ ਹਰਿਮੰਦਰ ਸਾਹਿਬ ਦੀ ਹਕੂਮਤ ਦੇ ਕਾਰਿੰਦਿਆਂ ਵਲੋਂ ਬੇਅਦਬੀ ਕੀਤੀ ਜਾ ਰਹੀ ਹੈ। ਜਿਸ ਨੂੰ ਠੱਲ੍ਹ ਪਾਉਣੀ ਚਾਹੀਦੀ ਹੈ। ਇਸ ਕੰਮ ਲਈ, ਮਹਿਤਾਬ ਸਿੰਘ ਮੀਰਕੋਟੀਆ ਤੇ ਸੁੱਖਾ ਸਿੰਘ ਮਾੜੀ ਕੰਬੋਜ ਦਾ ਰਹਿਣ ਵਾਲਾ, ਤਿਆਰ ਹੋਏ। ਇਹ ਦੋਵੇ ਤਰਨਤਾਰਨ ਦੇ ਨੇੜੇ ਪੁੱਜ ਕੇ ਚੌਧਰੀਆਂ ਦੇ ਭੇਸ ਵਿੱਚ ਦਰਬਾਰ ਸਾਹਿਬ ਗਏ। ਬਣਾਈ ਯੋਜਨਾ ਅਨੁਸਾਰ ਇਨ੍ਹਾਂ ਨੇ ਆਪਣੇ ਘੋੜੇ ਅਕਾਲ ਬੁੰਗੇ ਸਾਹਮਣੇ ਇਲਾਚੀ ਬੇਰ ਨਾਲ ਬੰਨ੍ਹ ਦਿੱਤੇ। ਪਹਿਰੇਦਾਰਾਂ ਨੂੰ ਕਿਹਾ ਕਿ ਅਸੀਂ ਮਾਮਲਾ ਦੇਣ ਆਏ ਹਾਂ। ਜਦੋਂ ਮੱਸਾ ਰੰਗੜ ਨੂੰ ਦੱਸਿਆ ਗਿਆ ਕਿ ਚੌਧਰੀ ਮਾਮਲਾ ਤਾਰਨ ਆਏ ਹਨ ਤਾਂ ਉਸ ਨੇ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੂੰ ਅੰਦਰ ਬੁਲਾ ਲਿਆ। ਅੰਦਰ ਕੰਜਰੀ ਨੱਚ ਰਹੀ ਸੀ ਅਤੇ ਸ਼ਰਾਬ ਦੇ ਦੌਰ ਚੱਲ ਰਹੇ ਸਨ। ਦੋਵਾਂ ਨੇ ਠਿੱਕਰੀਆਂ ਨਾਲ ਭਰੀਆਂ ਥੈਲੀਆਂ ਭੇਟ ਕੀਤੀਆਂ। ਜਿਵੇ ਹੀ ਮੱਸਾ ਰੰਗੜ ਨੀਵੀਂ ਗਰਦਨ ਕਰਕੇ ਥੈਲੀ ਖੋਹਲ ਕੇ ਪੈਸੇ ਵੇਖਣ ਲੱਗਾ ਮਹਿਤਾਬ ਸਿੰਘ ਨੇ ਫੁਰਤੀ ਨਾਲ ਉਸ ਦਾ ਸੀਸ ਤਲਵਾਰ ਨਾਲ ਧੜ ਤੋਂ ਅਲੱਗ ਕਰ ਦਿੱਤਾ। ਸੁੱਖਾ ਸਿੰਘ ਨੇ ਮੱਸੇ ਰੰਗੜ ਦੇ ਵੱਢੇ ਸਿਰ ਨੂੰ ਨੇਜੇ ਨਾਲ ਟੰਗ ਲਿਆ ਤੇ ਸਭ ਦੇ ਵੇਖਦੇ-ਵੇਖਦੇ ਘੋੜੇ ਭੁਜਾ ਕੇ ਲੈ ਆਏ ਅਤੇ ਲੰਬਾ ਸਫਰ ਤਹਿ ਕਰਕੇ ਬੁੱਢਾ ਜੋਹੜ ਪੁੱਜ ਕੇ ਉਥੇ ਇਕੱਤਰ ਖਾਲਸਾ ਦਲ ਦੇ ਦੀਵਾਨ ਵਿੱਚ ਆ ਪੇਸ਼ ਕੀਤਾ। ਜਦੋਂ ਜ਼ਕਰੀਆ ਖਾਨ ਨੂੰ ਸਿੱਖਾਂ ਦੇ ਇਸ ਕਾਰਨਾਮੇ ਦੀ ਖਬਰ ਮਿਲੀ ਤਾਂ ਉਹ ਬਹੁਤ ਹੈਰਾਨ ਹੋਇਆ। ਉਸ ਨੇ ਸਿੰਘਾਂ ਨੂੰ ਹਰ ਤਰਹ ਖਤਮ ਕਰਨ ਦਾ ਐਲਾਨ ਕਰ ਦਿੱਤਾ। ਸਿੱਖਾਂ ਨੂੰ ਕਦੇ ਵੀ ਸੁੱਖ ਦਾ ਸਾਹ ਨਾ ਆਇਆ। ਉਹ ਹਮੇਸ਼ਾ ਹੀ ਕਿਸੇ ਨਾ ਕਿਸੇ ਨਾਲ ਜ਼ੁਲਮ ਦਾ ਟਾਕਰਾ ਕਰਨ ਲਈ ਜੂਝਦੇ ਰਹੇ। ਭਾਵੇਂ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੂੰ ਪਿਛੋਂ ਗ੍ਰਿਫਤਾਰ ਕਰਕੇ ਮਾਰ ਦਿੱਤਾ ਗਿਆ ਸੀ ਪਰ ਉਨ੍ਹਾਂ ਨੇ ਆਪਣਾ ਕੰਮ ਪੂਰਾ ਕਰ ਲਿਆ ਸੀ। ਕਾਜ਼ੀ ਨੂਰ ਮੁਹੰਮਦ ਜੋ ਬਹਾਦਰ ਸਿੰਘਾਂ ਦੇ ਕਾਰਨਾਮੇ ਵੇਖ ਵੈਰੀ ਹੁੰਦਿਆਂ ਹੋਇਆਂ ਵੀ ਇਨ੍ਹਾਂ ਦੀ ਤਾਰੀਫ ਕਰਦਾ ਕਹਿੰਦਾ ਹੈ, 'ਉਹ ਮਰਦਾਂ ਦੇ ਮਰਦ, ਸ਼ੇਰਾਂ ਵਾਂਗ ਦਲੇਰ ਹਨ।'

ਬੁੱਢਾ ਜੋਹੜ ਸਥਾਨ ਤੇ ਸਿੱਖਾਂ ਵਲੋਂ ਕੀਤੇ ਮਹਾਨ ਕਾਰਜ ਦੀ ਯਾਦਗਾਰ ਵਿੱਚ ਇਮਾਰਤ ਦੀ ਨੀਂਹ ਸੰਨ 1953 ਈ: ਵਿੱਚ ਸੰਤ ਫਤਿਹ ਸਿੰਘ ਦੁਆਰਾ ਰੱਖੀ ਗਈ। ਗੁਰਦੁਆਰਾ ਸਾਹਿਬ ਦੀ ਪੱਕੀ ਇਮਾਰਤ ਦਾ ਕੰਮ 28 ਫਰਵਰੀ 1956 ਈ: ਨੂੰ ਸ਼ੁਰੂ ਹੋਇਆ। ਗੁਰਦੁਆਰਾ ਸਾਹਿਬ ਦੇ ਕੰਮ ਦੀ ਦੇਖ ਭਾਲ ਲਈ ਟਰਸਟ ਬਣਿਆ ਹੋਇਆ ਹੈ ਜਿਸ ਦੇ 13 ਮੈਂਬਰ ਹਨ। ਹਰ ਸਾਲ 26 ਭਾਦਰੋਂ ਨੂੰ ਇੱਥੇ ਜੋੜ ਮੇਲਾ ਲੱਗਦਾ ਹੈ। ਇੱਕ ਦਿਨ ਪਹਿਲਾਂ 25 ਭਾਦਰੋਂ ਨੂੰ ਪਿੰਡਾਂ ਵਿੱਚ ਨਗਰ ਕੀਰਤਨ ਹੁੰਦਾ ਹੈ। ਪੁਰਾਤਨ ਸਿੱਖਾਂ ਦੇ ਕੁੱਛ ਬਰਤਨ ਪਰਾਤ, ਦੇਗ, ਕੜਛੇ ਆਦਿ ਵੀ ਇਥੇ ਲੰਗਰ ਵਰਤਾਉਣ ਲਈ ਰੱਖੇ ਹੋਏ ਹਨ। ਇਮਾਰਤ ਵਿੱਚ ਇੱਕ ਪੁਰਾਣਾ ਕਿਲਾ ਵੀ ਹੈ ਜੋ ਸਮੇਂ ਦੀ ਲਪੇਟ ਵਿੱਚ ਆ ਕੇ ਹੁਣ ਢਹਿ ਚੁੱਕਿਆ ਹੈ। ਇਸ ਦੇ ਨਾਲ ਹੀ ਗੁਰਦੁਆਰੇ ਦੀ ਪੰਜ ਮੰਜ਼ਿਲੀ ਇਮਾਰਤ ਤਿਆਰ ਹੋ ਰਹੀ ਹੈ। ਟਰੱਸਟ ਦਾ ਪ੍ਰਧਾਨ ਗੁਰਪ੍ਰਤਾਪ ਸਿੰਘ ਗੰਗਾ ਨਗਰ ਨਿਵਾਸੀ ਹੈ। ਸ. ਕੁਲਵਿੰਦਰ ਸਿੰਘ ਮੈਨੇਜਰ ਦੀ ਸੇਵਾ ਨਿਭਾ ਰਿਹਾ ਹੈ। ਗੁਰਦੁਆਰਾ ਸਾਹਿਬ ਦੇ ਨਾਂ 150 ਏਕੜ ਜ਼ਮੀਨ ਲੱਗੀ ਹੋਈ ਹੈ। ਇਸ ਇਲਾਕੇ ਵਿਚ ਨਰਮਾ, ਕਪਾਹ, ਕੀਨੂੰ, ਧਾਨ ਆਦਿ ਦੀ ਫਸਲ ਬਹੁਤ ਹੁੰਦੀ ਹੈ। ਕਿਤਨਾ ਚੰਗਾ ਹੋਵੇ ਜੇ ਇੱਥੇ ਗੁਰਦੁਆਰਾ ਸਾਹਿਬ ਦੇ ਨਾਲ ਲੋੜਵੰਦ ਗੁਰਸਿੱਖਾਂ ਨੂੰ ਵਸਾਇਆ ਜਾਵੇ ਤਾਂ ਕਿ ਇਸ ਸਥਾਨ ਦੀਆਂ ਰੌਣਕਾਂ ਹੋਰ ਵੱਧ ਸਕਣ ਅਤੇ ਇਤਿਹਾਸਕ ਸਥਾਨ ਦੀ ਯਾਦਗਾਰ ਸਦੀਵੀ ਬਣ ਸਕੇ।

09463327557

# ਭਗਤ ਰਵੀਦਾਸ ਜੀ

ਸ਼ਮਸ਼ੇਰ ਸਿੰਘ
ਡਿਪਟੀ ਕੰਟੋਲਰ ਵਿੱਤ ਤੇ ਲੇਖਾ (ਰਿਟਾ:)

'ਸੰਤ ਨਾ ਹੋਤੇ ਜਗਤ ਮੈ, ਜਲ ਮਰਤਾ ਸੰਸਾਰ'। ਪ੍ਰਮਾਤਮਾ ਜਦੋਂ ਧਰਤੀ ਤੇ ਅੱਤ ਦੀ ਗਰਮੀ ਕਰ ਦਿੰਦਾ ਹੈ ਤਾਂ ਇਸ ਤਰ੍ਹਾਂ ਲਗਦਾ ਹੈ ਜਿਵੇਂ ਉਪਰੋਂ ਅੰਗਿਆਰ ਧਰਤੀ 'ਤੇ ਡਿੱਗ ਰਹੇ ਹੋਣ। ਥੋੜੇ ਸਮੇਂ ਬਾਅਦ ਬੱਦਲਵਾਈ ਕਰਕੇ ਉਹ ਉਪਰੋਂ ਪਾਣੀ ਤੇ ਬਰਫ ਦੀਆਂ ਡਲੀਆਂ ਸੁੱਟਣਾ ਸ਼ੁਰੂ ਕਰ ਦਿੰਦਾ ਹੈ। ਮੌਸਮ ਨੂੰ ਠੰਢਾ ਕਰ ਦਿੰਦਾ ਹੈ। ਇਸ ਤਰ੍ਹਾਂ ਜਾਪਦਾ ਹੈ ਜਿਵੇਂ ਕਿ ਕਾਇਨਾਤ ਦੇ ਮਾਲਕ ਨੇ ਗਰਮ ਕੋਲੇ ਅਤੇ ਬਰਫ ਦੇ ਟੁਕੜੇ ਇਕੱਠੇ ਹੀ ਕਿਸੇ ਥਾਂ ਤੇ ਸਟੋਰ ਕੀਤੇ ਹੋਣ। ਇਨ੍ਹਾਂ ਦੋਨਾਂ ਚੀਜ਼ਾਂ ਨੂੰ ਇਕੱਠਿਆਂ ਸਟੋਰ ਕਰਨਾ ਉਸ ਮਾਲਕ ਤੋਂ ਬਿਨਾਂ ਹੋਰ ਕਿਸੇ ਦੇ ਵਸ ਦਾ ਕੰਮ ਨਹੀਂ ਹੈ। ਗਰਮੀ ਅਤੇ ਸਰਦੀ ਦੇ ਸੰਤੁਲਨ ਲਈ ਉਹ ਆਪ ਹੀ ਸਮਰੱਥ ਹੈ।

ਜਦੋਂ ਸੰਸਾਰ ਵਿੱਚ ਬੇਇਨਸਾਫੀ ਅਤੇ ਪਾਪ ਵਧ ਜਾਂਦੇ ਹਨ ਤਾਂ ਪ੍ਰਮਾਤਮਾ ਉਨ੍ਹਾਂ ਮਹਾਪੁਰਸ਼ਾਂ ਨੂੰ ਇਸ ਸੰਸਾਰ ਵਿੱਚ ਭੇਜਦਾ ਹੈ, ਜਿਨ੍ਹਾਂ ਦਾ ਆਪਣਾ ਜਨਮ-ਮਰਨ ਤਾਂ ਮੁੱਕਿਆ ਹੋਇਆ ਹੁੰਦਾ ਹੈ ਤੇ ਉਹ ਮੁਕਤ ਹੁੰਦੇ ਹਨ। ਲੋਕਾਈ ਦੇ ਭਲੇ ਲਈ ਉਹ ਪਰਉਪਕਾਰ ਕਰਨ ਲਈ ਭੇਜੇ ਜਾਂਦੇ ਹਨ। 'ਪਰਉਪਕਾਰੀ ਆਏ ਦੁਨੀਆਂ ਦੇ ਭਲੇ ਵਾਸਤੇ'। ਜਦੋਂ ਸਾਹਿਬੇ ਕਮਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਕਾਲ ਪੁਰਖ ਨੇ ਭੁੱਲੀ ਭਟਕੀ ਜਨਤਾ ਨੂੰ ਸਹੀ ਰਾਹ ਤੇ ਤੋਰਨ ਲਈ ਇਸ ਧਰਤੀ ਤੇ ਇਨਸਾਨੀ ਜਾਮੇ ਵਿੱਚ ਜਾਣ ਦਾ ਹੁਕਮ ਕੀਤਾ ਸੀ ਤਾਂ ਸ਼ਹਿਨਸ਼ਾਹ ਦਾ ਕਥਨ ਹੈ ਕਿ ਉਹ ਪ੍ਰਮਾਤਮਾ ਦੇ ਚਰਨਾਂ ਵਿਚੋਂ ਉਠ ਕੇ ਧਰਤੀ ਤੇ ਨਹੀਂ ਸਨ ਆਉਣਾ ਚਾਹੁੰਦੇ। 'ਚਿੱਤ ਨਾ ਭਇਓ ਹਮਰੋ ਆਵਨ ਕੋ। ਚੁਭੀ ਰਹੀ ਸੁਰਤ ਪ੍ਰਭ ਚਰਨਨ ਮੈ'।

ਸ੍ਰਿਸ਼ਟੀ ਦੇ ਸਿਰਜਣਹਾਰ ਨੇ ਭਗਤ ਰਵੀਦਾਸ ਨੂੰ ਬਨਾਰਸ ਨਾਲ ਲਗਦੇ ਪਿੰਡ ਮਾਂਡੂਰ ਵਿੱਚ ਸ਼ੂਦਰਾਂ ਦੇ ਘਰ ਵਿੱਚ ਜਨਮ ਦਿੱਤਾ। ਪਿਤਾ ਸੰਤੋਖ ਦਾਸ, ਜੱਸੀ ਗੋਤ ਦੇ ਸਨ। ਉਨ੍ਹਾਂ ਦਾ ਪੇਸ਼ਾ ਸੀ ਚਮੜੇ ਦੀਆਂ ਜੁੱਤੀਆਂ ਬਣਾਉਣਾ ਤੇ ਜੁੱਤੀਆਂ ਦੀ ਮੁਰੰਮਤ ਕਰਨੀ। ਇਹ ਕੰਮ ਇਕ ਮਲੀਨ ਧੰਦਾ ਸੀ ਤੇ ਸ਼ੂਦਰਾਂ ਵਲੋਂ ਹੀ ਕੀਤਾ ਜਾਣ ਵਾਲਾ ਕੰਮ ਸੀ। ਨੀਚਾਂ ਦੇ ਘਰ ਵਿੱਚ ਰੱਬ ਦੇ ਰੂਪ ਨੇ ਜਨਮ ਲੈ ਲਿਆ। ਨੀਚ ਪਰਿਵਾਰਾਂ ਦੇ ਕਿਸੇ ਵੀ ਜੀਵ ਨੂੰ ਕੋਈ ਸਭਿਅਕ ਹੱਕ ਹਾਸਲ ਨਹੀਂ ਸੀ। ਵਰਣ ਵੰਡ ਤੇ ਜਾਤਾਂ ਵਿੱਚ ਵੰਡਣ ਦਾ ਕੰਮ ਤਾਂ ਪ੍ਰਮਾਤਮਾ ਨੇ ਨਹੀਂ ਕੀਤਾ। ਇਨਸਾਨਾਂ ਵਲੋਂ ਹੀ ਮਨੁਖਤਾ ਨੂੰ ਚਾਰ ਵਰਣਾਂ ਵਿੱਚ ਵੰਡਿਆ ਹੋਇਆ ਸੀ। ਇਨ੍ਹਾਂ ਵਰਣਾਂ ਵਿੱਚੋਂ ਅੱਗੇ ਹੋਰ ਜਾਤਾਂ ਬਣ ਦੀਆਂ ਗਈਆਂ ਤੇ ਹੋਰ ਵਾਧਾ ਹੁੰਦਾ ਗਿਆ। ਇਕ ਜਾਤ ਦੇ ਲੋਕ ਦੂਜੀ ਜਾਤ ਵਾਲੇ ਨੂੰ ਨਫਰਤ ਨਾਲ ਦੇਖਦੇ ਸਨ। ਜਿਸ ਤਰ੍ਹਾਂ ਅੰਗਰੇਜ਼, ਭਾਰਤ ਤੋਂ ਵਿਦਾ ਹੋਣ ਸਮੇਂ ਲਕੀਰ ਮਾਰ ਕੇ ਦੱਸ ਗਏ ਕਿ ਇਸ ਲਕੀਰ ਤੋਂ ਐਧਰ ਹਿੰਦੁਸਤਾਨ ਹੈ ਤੇ ਦੂਜੇ ਪਾਸੇ ਪਾਕਿਸਤਾਨ ਹੈ। ਉਨ੍ਹਾਂ ਵੱਲੋਂ ਮਾਰੀ ਲਕੀਰ ਨੂੰ ਉਸ ਵੇਲੇ ਦੇ ਭਾਰਤ ਵਰਸ਼ ਦੇ ਲੋਕਾਂ ਨੇ ਸਹੀ ਮੰਨ ਲਿਆ ਸੀ। ਆਜ਼ਾਦੀ ਦੇ ਘੋਲ ਵਿੱਚ ਭਾਵੇਂ ਉਹ ਇਕੱਠੇ ਹੀ ਸਨ। ਇਸ ਤਰ੍ਹਾਂ ਦੋ ਦੇਸ਼ ਬਣੇ। ਹਿੰਦੁਸਤਾਨ ਅਤੇ ਪਾਕਿਸਤਾਨ। ਦੋਵੇਂ ਮੁੱਢ ਤੋਂ ਹੀ ਇੱਕ ਦੂਜੇ ਨਾਲ ਦੁਸ਼ਮਨੀ ਕਰਦੇ ਤੇ ਲੜਦੇ ਆ ਰਹੇ ਹਨ। ਐਨ ਇਸੇ ਤਰ੍ਹਾਂ ਵਰਣਵੰਡ ਅਤੇ ਜਾਤ-ਪਾਤ ਨੂੰ ਵੀ ਇਕ ਰੱਬੀ ਵੰਡ ਸਮਝਕੇ ਸਵੀਕਾਰਿਆ ਜਾ ਚੁੱਕਾ ਸੀ। ਇਸ ਤਰ੍ਹਾਂ ਦੇ ਸਮਾਜਿਕ ਤਾਣੇ-ਬਾਣੇ ਵਿੱਚ ਸ਼ੂਦਰਾਂ ਦੇ ਘਰ ਜਨਮੇ ਭਗਤ ਰਵੀਦਾਸ ਲਈ ਪ੍ਰਭੂ ਪ੍ਰਮਾਤਮਾ ਦਾ ਚਿੰਤਨ ਕਰਨਾ ਵਰਜਿਤ ਸੀ। ਜਿਸ ਕੰਮ ਲਈ ਉਨ੍ਹਾਂ ਨੂੰ ਅਕਾਲ ਪੁਰਖ ਨੇ ਭੇਜਿਆ ਸੀ, ਜਾਤ ਪਾਤ ਦਾ ਜਾਲ ਉਸ ਕੰਮ ਵਿੱਚ ਭਾਰੀ ਰੋੜਾ ਸੀ।

ਭਗਤ ਜੀ ਨੇ ਪੇਸ਼ਾ ਤਾਂ ਪਿਤਾ ਪੁਰਖੀ ਹੀ ਅਪਣਾਇਆ। ਮੁੱਢ ਤੋਂ ਹੀ ਉਹ ਅਕਸਰ ਮੂੰਹ ਹੇਠਾਂ ਵੱਲ ਨੂੰ ਰੱਖਦੇ ਸਨ। ਉਨ੍ਹਾਂ ਦੇ ਬੁੱਲ੍ਹ ਹਿਲਦੇ ਨਜ਼ਰ ਆਉਂਦੇ ਸਨ। ਆਸੇ ਪਾਸੇ ਵੱਲ ਉਹ ਘੱਟ ਹੀ ਦੇਖਦੇ ਸਨ। ਪ੍ਰਭੂ ਪ੍ਰਮਾਤਮਾ ਵਲੋਂ ਲਾਈ ਡਿਊਟੀ ਤੇ ਪਹਿਰਾ ਦਿੰਦੇ ਉਹ ਸਾਫ ਨਜ਼ਰ ਆਉਂਦੇ ਸਨ। ਕਮਾਈ ਕਰਨ ਵਿੱਚ ਭਗਤ ਜੀ ਦਾ ਉੱਕਾ

ਹੀ ਕੋਈ ਧਿਆਨ ਨਹੀਂ ਸੀ। ਭਗਤ ਜੀ ਦਾ ਦੁਨਿਆਵੀ ਕੰਮਾਂ ਵਿੱਚ ਧਿਆਨ ਨਾ ਹੋਣ ਕਾਰਨ, ਬਾਪੂ ਸੰਤੋਖ ਦਾਸ ਨੇ ਉਨ੍ਹਾਂ ਦਾ ਵਿਆਹ ਛੋਟੀ ਉਮਰ ਵਿੱਚ ਹੀ ਕਰ ਦਿੱਤਾ। ਵਿਆਹ ਕਰਨ ਨਾਲ ਭਗਤ ਜੀ ਦੇ ਨਾ ਤਾਂ ਸੁਭਾਅ ਵਿੱਚ ਕੋਈ ਫਰਕ ਆਇਆ ਤੇ ਨਾ ਹੀ ਕਮਾਈ ਵਿੱਚ। ਇੱਕੀ ਸਾਲ ਦੀ ਉਮਰ ਵਿੱਚ ਪਿਤਾ ਜੀ ਨੇ ਸਾਂਝੇ ਪਰਿਵਾਰ ਵਿਚੋਂ ਅੱਡ ਕਰ ਦਿੱਤਾ। ਸਾਰੇ ਪਰਿਵਾਰ ਦਾ ਖਰਚਾ ਪਿਤਾ ਜੀ ਲਈ ਵੀ ਇਕ ਔਖਾ ਕੰਮ ਸੀ। ਸੜਕ ਕਿਨਾਰੇ ਇਕ ਛੰਨ ਪਾ ਦਿੱਤੀ। ਉਸ ਛੰਨ ਵਿੱਚ ਬੈਠਕੇ ਭਗਤ ਜੀ ਜੁੱਤੀਆਂ ਬਣਾਉਣ ਤੇ ਮੁਰੰਮਤ ਦਾ ਕੰਮ ਕਰਨ ਲੱਗੇ। ਮਿਹਨਤਾਨਾ ਜੋ ਕਿਸੇ ਨੇ ਦਿੱਤਾ, ਉਹ ਲੈ ਲਿਆ। ਨਾ ਦਿੱਤਾ ਤਾਂ ਵੀ ਕੋਈ ਗੱਲ ਨਹੀਂ। ਘਰ ਵਿੱਚ ਗਰੀਬੀ ਸਿੱਖਰਾਂ 'ਤੇ ਪਹੁੰਚ ਗਈ।

ਅੱਤ ਦੀ ਗਰੀਬੀ ਦੇਖਕੇ ਕਰਤਾ ਪੁਰਖ ਨੇ ਇਕ ਸਾਧੂ ਨੂੰ ਭਗਤ ਜੀ ਕੋਲ ਭੇਜਿਆ ਸਾਧੂ ਕੋਲ ਪਾਰਸ ਸੀ। ਪਾਰਸ ਦੀ ਛੋਹ ਨਾਲ ਹਰ ਧਾਤ ਸੋਨਾ ਬਣ ਜਾਂਦੀ ਸੀ ਪਾਰਸ ਸਾਧੂ ਨੇ ਭਗਤ ਜੀ ਨੂੰ ਦੇਣ ਦੀ ਪੇਸ਼ਕਸ਼ ਕੀਤੀ। ਸਾਧੂ ਨੇ ਭਗਤ ਜੀ ਨੂੰ ਆਪਣੀ ਮਾਲੀ ਹਾਲਤ ਪਾਰਸ ਦੀ ਮਦਦ ਨਾਲ ਸੁਧਾਰਨ ਦੀ ਸਲਾਹ ਦਿੱਤੀ। ਭਗਤ ਜੀ ਦੀ ਸੋਚ ਕਿ ਜਿੰਨੀ ਮਾਇਆ ਇਕੱਠੀ ਹੋਵੇਗੀ, ਉਨ੍ਹੀ ਹੀ ਤ੍ਰਿਸ਼ਨਾ ਵਧੇਗੀ। ਸਾਧੂ ਕੋਲੋਂ ਪਾਰਸ ਲੈਣ ਤੋਂ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਸਾਧੂ ਨੇ ਉਹ ਪਾਰਸ ਭਗਤ ਜੀ ਕੋਲ ਅਮਾਨਤ ਦੇ ਤੌਰ ਤੇ ਰੱਖਣ ਲਈ ਕਿਹਾ। ਭਗਤ ਜੀ ਨੇ ਸਾਧੂ ਨੂੰ ਕਿਹਾ ਕਿ ਉਹ ਪਾਰਸ ਨੂੰ ਜਿੱਥੇ ਚਿੱਤ ਕਰੇ ਰੱਖ ਦੇਣ ਤੇ ਉਥੋਂ ਹੀ ਜਦੋਂ ਮਰਜ਼ੀ ਹੋਵੇ ਆਕੇ ਚੁੱਕ ਲੈਣ। ਇੱਕ ਸਾਲ ਬਾਅਦ ਸਾਧੂ ਨੇ ਆਪਣੀ ਅਮਾਨਤ ਪਾਰਸ, ਜਿੱਥੇ ਰੱਖਿਆ ਸੀ ਛੰਨ ਵਿੱਚ, ਉਥੋਂ ਹੀ ਆ ਕੇ ਚੁੱਕਿਆ, ਭਗਤ ਜੀ ਨੇ ਉਸ ਨੂੰ ਛੇੜਿਆ ਤੱਕ ਨਹੀਂ।

ਭਗਤ ਜੀ ਰਾਮਾਨੰਦ ਦੇ ਚੇਲੇ ਬਣ ਗਏ। ਉਸ ਦੇ ਡੇਰੇ ਜਾ ਕੇ ਠਾਕਰ ਪੂਜਾ ਕਰਨ ਲੱਗ ਪਏ। ਗੰਗਾ ਇਸ਼ਨਾਨ ਕਰਨ ਲੱਗ ਪਏ। ਉਨ੍ਹਾਂ ਦਾ ਰਾਮਾਨੰਦ ਦੇ ਡੇਰੇ ਜਾਣਾ, ਗੰਗਾ ਇਸ਼ਨਾਨ ਕਰਨਾ ਤੇ ਸੰਖ ਵਜਾਉਣਾ ਉਸ ਵੇਲੇ ਦੇ ਬ੍ਰਾਹਮਣਾਂ ਨੂੰ ਬਹੁਤ ਚੁਭਿਆ। ਇੱਕ ਦਿਨ ਕੀ ਹੋਇਆ ਕਿ ਇਕ ਬ੍ਰਾਹਮਣ ਗੰਗਾ ਰਾਮ ਗਾਜ਼ੀਪੁਰ ਤੋਂ ਕੁੰਭ ਦੇ ਮੇਲੇ ਨੂੰ ਜਾ ਰਿਹਾ ਸੀ। ਜਾਂਦੇ ਜਾਂਦੇ ਨੇ ਆਪਣੀ ਟੁੱਟੀ ਹੋਈ ਜੁਤੀ ਭਗਤ ਜੀ ਕੋਲ ਮੁਰੰਮਤ ਕਰਵਾਈ। ਇਵਜ ਵਜੋਂ ਗੰਗਾ ਰਾਮ ਨੇ ਇਕ ਦਮੜੀ ਭਗਤ ਜੀ ਨੂੰ ਦਿੱਤੀ। ਭਗਤ ਜੀ ਨੇ ਓਹੀ ਦਮੜੀ ਉਸੇ ਪੰਡਿਤ ਨੂੰ ਦੇ ਕੇ ਗੰਗਾ ਮਈਆ ਨੂੰ ਭੇਟਾ ਕਰਨ ਲਈ ਕਿਹਾ। ਆਖਿਆ ਕਿ ਗੰਗਾ ਮਈਆ ਨੂੰ ਕਹਿਣਾ ਕਿ ਇਹ ਭਗਤ ਰਵੀਦਾਸ ਵੱਲੋਂ ਭੇਟਾ ਹੈ। ਜਦੋਂ ਗੰਗਾ ਮਈਆ ਹੱਥ ਬਾਹਰ ਕੱਢ ਕੇ ਭੇਟਾ ਪ੍ਰਾਪਤ ਕਰੇ ਤਾਂ ਦੇਣੀ। ਬ੍ਰਾਹਮਣ ਗੰਗਾ ਰਾਮ ਨੂੰ ਇਤਬਾਰ ਤਾਂ ਨਹੀਂ ਆਇਆ ਕਿ ਗੰਗਾ ਮਈਆ ਇਸ ਚਮਾਰ ਦੀ ਭੇਟਾ ਹੱਥ ਕੱਢ ਕੇ ਸਵੀਕਾਰ ਕਰੇਗੀ ਪਰ ਉਸ ਨੇ ਭਗਤ ਜੀ ਦੇ ਕਹਿਣ ਅਨੁਸਾਰ ਹੀ ਕੀਤਾ। ਗੰਗਾ ਮਾਤਾ ਨੇ ਹੱਥ ਕੱਢ ਕੇ ਬ੍ਰਾਹਮਣ ਕੋਲੋਂ ਭਗਤ ਜੀ ਦੀ ਭੇਟਾ ਪ੍ਰਾਪਤ ਕੀਤੀ। ਭਗਤ ਰਵੀਦਾਸ ਲਈ ਇਕ ਹੀਰੇ ਜੜਿਆ ਕੰਗਣ ਪੰਡਿਤ ਗੰਗਾ ਰਾਮ ਨੂੰ ਸੌਂਪਿਆ। ਗੰਗਾ ਰਾਮ ਨੇ ਸੋਚਿਆ ਕਿ ਇੰਨਾ ਕੀਮਤੀ ਕੰਗਣ ਉਸ ਚਮਾਰ ਦੇ ਕਿਸ ਕੰਮ ਹੈ? ਉਹ ਭਗਤ ਜੀ ਨੂੰ ਬਿਨਾ ਦੱਸੇ ਹੀ ਕੰਗਣ ਆਪਣੇ ਨਾਲ ਗਾਜ਼ੀਪੁਰ ਲੈ ਗਿਆ।

ਗੰਗਾ ਰਾਮ ਇਕ ਗਰੀਬ ਬ੍ਰਾਹਮਣ ਸੀ। ਘਰ ਵਾਲੀ ਦੇ ਕਹਿਣ ਤੇ ਆਪਣੀਆਂ ਘਰੇਲੂ ਲੋੜਾਂ ਦੀ ਪੂਰਤੀ ਕਰਨ ਲਈ ਉਹ ਕੀਮਤੀ ਕੰਗਣ ਬਜ਼ਾਰ ਵੇਚਣ ਲਈ ਲੈ ਗਿਆ। ਸੁਨਿਆਰੇ ਨੇ ਸੋਚਿਆ ਕਿ ਇੰਨਾ ਕੀਮਤੀ ਕੰਗਣ ਇਸ ਗੰਗਾ ਰਾਮ ਦਾ ਆਪਣਾ ਨਹੀਂ ਹੋ ਸਕਦਾ। ਚੋਰੀ ਦਾ ਹੋਵੇ ਗਾ। ਉਸ ਨੇ ਗੱਲ ਸਰਕਾਰੇ ਦਰਬਾਰੇ ਪਹੁੰਚਾ ਦਿੱਤੀ। ਉਹ ਕੰਗਣ ਸਮੇਂ ਦੀ ਹਕੂਮਤ ਰਾਜੇ ਚੰਦਰ ਪ੍ਰਤਾਪ ਕੋਲ ਪਹੁੰਚ ਗਿਆ। ਰਾਜੇ ਨੇ ਜਦੋਂ ਉਹ ਕੰਗਣ ਆਪਣੀ ਰਾਣੀ ਨੂੰ ਦਿਖਾਇਆ ਤਾਂ ਰਾਣੀ ਨੇ ਉਸ ਕੰਗਣ ਵਰਗੇ ਇਕ ਹੋਰ ਕੰਗਣ ਦੀ ਮੰਗ ਕੀਤੀ ਤਾਂ ਕਿ ਜੋੜੀ ਬਣ ਜਾਵੇ। ਪੰਡਿਤ ਗੰਗਾ ਰਾਮ ਦੀ ਜਦੋਂ ਰਾਜੇ ਕੋਲ ਇਸ ਸਬੰਧ ਵਿੱਚ ਪੇਸ਼ੀ ਹੋਈ ਤਾਂ ਉਸ ਨੇ ਸਾਰੀ ਗੱਲ ਸੱਚੋ ਸੱਚ ਰਾਜੇ ਕੋਲ ਬਿਆਨ ਕਰ ਦਿੱਤੀ। ਰਾਜੇ ਨੇ ਭਗਤ ਰਵੀਦਾਸ ਨੂੰ ਬੁਲਾਇਆ। ਭਗਤ ਜੀ ਨੇ ਜੁੱਤੀਆਂ ਮੁਰੰਮਤ ਦਾ ਸਾਮਾਨ ਇੱਕ ਟੋਕਰੇ ਵਿੱਚ ਪਾ ਕੇ ਇੱਕ ਪੱਥਰ ਦੀ ਸਲੈਬ ਸਮੇਤ ਰਾਜੇ ਦੇ ਮਹਿਲਾਂ ਦੇ ਬਾਹਰ ਡੇਰਾ ਲਾ ਦਿੱਤਾ।

ਰਾਜਾ ਚੰਦਰ ਪ੍ਰਤਾਪ ਤੇ ਉਸ ਦੀ ਰਾਣੀ ਜਦੋਂ ਭਗਤ ਜੀ ਕੋਲ ਆਏ ਤਾਂ ਉਨ੍ਹਾਂ ਨੇ ਉਸ ਕੰਗਣ ਵਰਗੇ ਇਕ ਹੋਰ ਕੰਗਣ ਦੀ ਮੰਗ ਕੀਤੀ। ਧਰਤੀ ਤੇ ਪਈ ਪੱਥਰ ਦੀ ਸਲੈਬ ਨੂੰ, ਭਗਤ ਜੀ ਨੇ ਥੋੜਾ ਉਪਰ ਚੁੱਕ ਕੇ ਰਾਜੇ ਨੂੰ ਕਿਹਾ ਕਿ ਜਿਸ ਤਰ੍ਹਾਂ ਦਾ ਕੰਗਣ ਉਹ ਚਾਹੁੰਦੇ ਹਨ ਹੇਠੋਂ ਚੁੱਕ ਲੈਣ। ਕਿਹਾ ਜਾਂਦਾ ਹੈ ਕਿ ਪੱਥਰ ਦੇ ਹੇਠਾਂ ਗੰਗਾ ਵਗਦੀ ਨਜ਼ਰ ਆ ਰਹੀ ਸੀ ਤੇ ਅਨੇਕਾਂ ਹੀ ਤਰ੍ਹਾਂ ਤਰ੍ਹਾਂ ਦੇ ਕੰਗਣ ਉਥੇ ਪਏ ਨਜ਼ਰ ਆ ਰਹੇ ਸਨ। ਰਾਜੇ ਨੇ ਇਹ ਕੌਤਕ ਦੇਖ ਕੇ ਭਗਤ ਜੀ ਨੂੰ ਨਮਸਕਾਰ ਕੀਤੀ ਤੇ ਭਗਤ ਜੀ ਦਾ ਮੁਰੀਦ ਬਣ ਗਿਆ। ਜਦੋਂ ਕਿਸੇ ਦੇਸ਼ ਦਾ ਰਾਜਾ ਇਕ ਭਗਤ ਅੱਗੇ ਝੁਕ ਜਾਵੇ ਤਾਂ ਪਰਜਾ ਤਾਂ ਆਪਣੇ ਆਪ ਹੀ ਉਸ ਭਗਤ ਦਾ ਸਤਿਕਾਰ ਕਰਨ ਲੱਗ ਪੈਂਦੀ ਹੈ।

ਭਗਤ ਜੀ ਦੀ ਮਾਲੀ ਹਾਲਤ ਸੁਧਾਰਨ ਲਈ, ਕਾਇਨਾਤ ਦੇ ਮਾਲਕ ਨੇ ਹਰ ਰੋਜ਼ ਪੰਜ ਮੋਹਰਾਂ, ਠਾਕਰਾਂ ਰਾਹੀਂ ਉਨ੍ਹਾਂ ਕੋਲ ਭੇਜਣੀਆਂ ਸ਼ੁਰੂ ਕਰ ਦਿੱਤੀਆਂ। ਭਗਤ ਜੀ ਦੀ ਮਾਇਕ ਹਾਲਤ ਵਿੱਚ ਸੁਧਾਰ ਆਇਆ। ਘਰ ਵਿੱਚ ਲੰਗਰ ਚੱਲਣ ਲੱਗ ਪਿਆ। ਪ੍ਰਭੂ ਪ੍ਰਮਾਤਮਾ ਦਾ ਸਿਮਰਣ ਸ਼ਰੇਆਮ ਹੋਣ ਲੱਗ ਪਿਆ। ਸ਼ੂਦਰਾਂ ਲਈ ਇਹ ਕੰਮ ਵਰਜਿਤ ਹੋਣ ਕਾਰਨ ਬ੍ਰਾਹਮਣ ਲੋਕ ਬਹੁਤ ਦੁਖੀ ਸਨ। ਬ੍ਰਾਹਮਣਾਂ ਕੋਲ ਤਾਂ ਵਕਤ ਦੀ ਹਕੂਮਤ ਨੂੰ ਹਦਾਇਤਾਂ ਕਰਨ ਦੀ ਸ਼ਕਤੀ ਸੀ। ਉਹ ਇਕੱਠੇ ਹੋ ਕੇ ਰਿਆਸਤ ਦੇ ਰਾਜੇ ਨਾਗਰ ਮੱਲ ਕੋਲ ਗਏ। ਉਨ੍ਹਾਂ ਸ਼ਿਕਾਇਤ ਕੀਤੀ ਕਿ ਰਵੀਦਾਸ ਚਮਾਰ ਵਲੋਂ ਕੀਤੀ ਜਾ ਰਹੀ ਠਾਕਰ ਪੂਜਾ ਤੇ ਪ੍ਰਭੂ ਭਗਤੀ ਨਾਲ ਬ੍ਰਾਹਮਣਾਂ ਦੇ ਬੱਚੇ ਮਰ ਜਾਣਗੇ। ਇਸ ਦਾ ਪਾਪ ਵਕਤ ਦੇ ਰਾਜੇ ਨੂੰ ਲੱਗੇ ਗਾ। ਰਵੀਦਾਸ ਦਾ ਤਾਂ ਉਹ ਕੰਮ ਹੈ ਕਿ 'ਸੌਣਾ ਰੂੜੀਆਂ 'ਤੇ , ਤੇ ਸੁਪਨੇ ਸ਼ੀਸ਼ ਮਹਿਲਾਂ ਦੇ'। ਉਸ ਤੇ ਪਾਬੰਦੀ ਲੱਗਣੀ ਚਾਹੀਦੀ ਹੈ। ਇਸ ਤਰ੍ਹਾਂ ਦੇ ਚਮਾਰ ਨੂੰ ਜੇਕਰ ਮਾਰ ਵੀ ਦਿੱਤਾ ਜਾਵੇ ਤਾਂ ਵੀ ਕੋਈ ਮਾੜੀ ਗੱਲ ਨਹੀਂ।

ਆਪਣੇ ਸਲਾਹਕਾਰਾਂ ਦੀ ਰਾਇ ਲੈ ਕੇ ਰਾਜੇ ਨਾਗਰ ਮੱਲ ਨੇ ਭਗਤ ਜੀ ਨੂੰ ਸੱਦਿਆ ਤੇ ਉਨ੍ਹਾਂ ਵੱਲੋਂ ਕੀਤੀ ਜਾ ਰਹੀ ਪ੍ਰਭੂ ਭਗਤੀ ਤੇ ਠਾਕਰ ਪੂਜਾ ਸਬੰਧੀ ਪੜਤਾਲ ਕੀਤੀ। ਭਗਤ ਜੀ ਨੂੰ ਜਦੋਂ ਸਵਾਲ ਕੀਤਾ ਕਿ ਕੀ ਉਨ੍ਹਾਂ ਨੇ ਠਾਕਰ ਗੰਗਾ ਵਿੱਚ ਤਰਨਗੇ? ਭਗਤ ਜੀ ਨੇ ਹਾਂ ਪੱਖੀ ਉੱਤਰ ਦਿੱਤਾ। ਅਸਲੀਅਤ ਦੀ ਪਰਖ ਲਈ ਰਾਜੇ ਨੇ ਭਗਤ ਜੀ ਨੂੰ ਆਪਣੇ ਠਾਕਰਾਂ ਸਮੇਤ ਗੰਗਾ ਕਿਨਾਰੇ ਪਹੁੰਚਣ ਦੇ ਹੁਕਮ ਕੀਤੇ। ਠਾਕਰਾਂ ਦੀ ਪਿਤਾ-ਪੁਰਖੀ ਪੂਜਾ ਕਰਨ ਵਾਲੇ ਬ੍ਰਾਹਮਣਾਂ ਨੂੰ ਵੀ ਆਪਣੇ ਠਾਕਰਾਂ ਸਮੇਤ ਗੰਗਾ ਕੰਢੇ ਪਹੁੰਚਣ ਲਈ ਕਿਹਾ ਗਿਆ। ਸ਼ਾਹੀ ਹੁਕਮਾਂ ਅਧੀਨ ਬ੍ਰਾਹਮਣਾਂ ਨੇ ਆਪਣੇ ਠਾਕਰ ਗੰਗਾ ਵਿੱਚ ਤਰਨ ਲਈ ਛੱਡੇ। ਜਿੱਥੇ ਛੱਡੇ ਸਨ, ਠਾਕਰ ਉੱਥੇ ਹੀ ਗੰਗਾ ਵਿੱਚ ਡੁੱਬ ਗਏ। ਬਹੁਤ ਹਰੇ ਹਰ, ਹਰੇ ਹਰ ਦਾ ਜਾਪ ਹੋਇਆ ਪਰ ਠਾਕਰ ਨਾ ਤਾਂ ਤਰਦੇ ਨਜ਼ਰ ਆਏ ਤੇ ਨਾ ਹੀ ਪਾਣੀ ਤੋਂ ਬਾਹਰ ਆਏ। ਹੁਣ ਭਗਤ ਜੀ ਨੂੰ ਠਾਕਰ ਗੰਗਾ ਵਿੱਚ ਛੱਡਣ ਦਾ ਮੌਕਾ ਦਿੱਤਾ ਗਿਆ। ਭਗਤ ਜੀ ਨੇ ਪ੍ਰਭੂ ਪ੍ਰਮਾਤਮਾ ਦਾ ਚਿੰਤਨ ਕਰਕੇ ਜਦੋਂ ਠਾਕਰਾਂ ਨੂੰ ਗੰਗਾ ਵਿੱਚ ਛੱਡਿਆ ਤਾਂ ਉਹ ਤਰਦੇ ਤਰਦੇ ਦੂਰ ਚਲੇ ਗਏ। ਭਗਤ ਜੀ ਦੇ ਬੁਲਾਉਣ ਤੇ ਉਹ ਵਾਪਸ ਵੀ ਆ ਗਏ । ਹਕੂਮਤ ਅਤੇ ਉੱਥੇ ਹਾਜ਼ਰ ਸਾਰੇ ਲੋਕਾਂ ਨੂੰ ਪਤਾ ਲੱਗ ਗਿਆ ਕਿ ਰਵੀਦਾਸ ਹੀ ਪ੍ਰਮਾਤਮਾ ਦਾ ਅਸਲੀ ਭਗਤ ਹੈ। ਰੱਬ ਦਾ ਪਿਆਰਾ ਹੈ। ਸਾਰਿਆਂ ਨੇ ਭਗਤ ਜੀ ਦਾ ਸਤਿਕਾਰ ਕੀਤਾ।

ਕੁੱਝ ਇਤਿਹਾਸਕਾਰਾਂ ਅਨੁਸਾਰ ਭਗਤ ਜੀ ਨੇ 151 ਸਾਲ ਦੀ ਉਮਰ ਭੋਗੀ ਤੇ ਕੁੱਝ ਅਨੁਸਾਰ ਉਨ੍ਹਾਂ ਨੇ 104 ਸਾਲ 8 ਮਹੀਨੇ ਉਮਰ ਹੰਢਾਈ। ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਵੀ ਆਪ ਜੀ ਦਾ ਮੇਲ ਹੋਇਆ ਦੱਸਿਆ ਗਿਆ ਹੈ। ਅਖੌਤੀ ਸ਼ੂਦਰਾਂ ਦੇ ਘਰ ਵਿੱਚ ਜਨਮੇ ਭਗਤ ਜੀ ਦੀ ਅੰਤਿਮ ਯਾਤਰਾ ਸਮੇਂ ਉਨ੍ਹਾਂ ਨਾਲ ਮਹਾਨ ਹਸਤੀਆਂ, ਰਾਜੇ ਮਹਾਰਾਜੇ ਹਾਜ਼ਰ ਸਨ। ਰਾਜਾ ਨਾਗਰ ਮੱਲ ਉਨ੍ਹਾਂ ਦੀ ਮਿਰਤਕ ਦੇਹ ਨੂੰ ਚੌਰ ਕਰ ਰਿਹਾ ਸੀ। 'ਨੀਚੌਂ ਊਚ ਕਰੇ ਮੇਰਾ ਗੋਬਿੰਦ'। ਲਾਲਾਂ ਦੀ ਕਦਰ ਤਾਂ ਕੋਈ ਜੌਹਰੀ ਹੀ ਪਾ ਸਕਦਾ ਹੈ। ਸਿੱਖ ਗੁਰੂ ਸਾਹਿਬਾਨਾਂ ਵਲੋਂ ਉਨ੍ਹਾਂ ਦੀ ਅਸਲ ਪਹਿਚਾਣ ਕੀਤੀ ਗਈ। ਉਨ੍ਹਾਂ ਵੱਲੋਂ ਰਚੀ ਬਾਣੀ ਨੂੰ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਿਵਾਜਿਆ ਗਿਆ ਹੈ। ਇਸ ਤਰ੍ਹਾਂ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ' ਦੀ ਪ੍ਰੋੜਤਾ ਕੀਤੀ।

—0—

113 ਸਾਲ
ਪਹਿਲਾ
ਸੰਪਾਦਕੀ

# ਐ ਪੰਥ ! ਤੂੰ ਅਪਨੇ ਅਸੂਲਾਂ ਪਰ ਪੱਕਾ ਰਹੁ

ਸੰਪਾਦਕ
ਸਵ: ਗਿਆਨੀ
ਦਿੱਤ ਸਿੰਘ ਜੀ

ਅਸੀਂ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੇ ਹਾਂ ਕਿ ਜੋ ਵਸਤੂ ਅਪਨੀ ਅਸਲੀ ਹਾਲਤ ਪਰ ਕਾਇਮ ਰਹਿੰਦੀ ਹੈ ਤਦ ਉਹ ਸਭ ਦੇ ਸਾਮਨੇ ਇੱਜ਼ਤ ਦੀ ਨਿਗਾਹ ਨਾਲ ਦੇਖੀ ਜਾਂਦੀ ਹੈ, ਕਿੰਤੂ ਜੋ ਵਸਤੂ ਅਪਨੀ ਅਸਲਈਯਤ ਨੂੰ ਛੱਡ ਬੈਠਦੀ ਹੈ ਤਦ ਉਹ ਹਰ ਇਕ ਦੇ ਮੂਹੋਂ ਧਿਕਾਰ ਅਤੇ ਨਫਰਤ ਦੇ ਜੋਗ ਹੋ ਜਾਂਦੀ ਹੈ, ਜਿਸ ਤੇ ਸਾਫ ਸਿੱਧ ਹੁੰਦਾ ਹੈ ਕਿ ਹਰ ਇੱਕ ਵਸਤੂ ਦਾ ਅਪਨੀ ਅਸਲੀ ਜਗ੍ਹਾ ਪਰ ਖੜੇ ਰਹਨਾ ਹੀ ਉਸ ਦੀ ਸੋਭਾ ਦੇ ਲਾਇਕ ਹੈ, ਜਿਸ ਦੇ ਦ੍ਰਿਸ਼ਟਾਂਤ ਸਾਡੇ ਸਾਮਨੇ ਪ੍ਰਤੱਖ ਹਨ।

ਕੇਸ ਜੋ ਪੁਰਖ ਦੀ ਸੁੰਦਰਤਾ ਦਾ ਇਕ ਨਮੂਨਾ ਹਨ ਅਰ ਜਿਨ੍ਹਾਂ ਦੀ ਸ਼ੋਭਾ ਕਵੀ ਲੋਗ ਅਪਨੇ ਕਾਵਯ ਦੇ ਗ੍ਰੰਥਾਂ ਵਿੱਚ ਵੱਡੇ ਹੀ ਉਤਸ਼ਾਹ ਨਾਲ ਕਰਦੇ ਹਨ, ਉਨ੍ਹਾਂ ਦੀ ਇਤਨੀ ਸੁੰਦਰਤਾ ਅਰ ਸ਼ੋਭਾ ਉਤਨੇ ਚਿਰ ਹੀ ਹੈ ਜਿਤਨਾ ਚਿਰ ਉਹ ਅਪਨੀ ਜਗ੍ਹਾ ਪਰ ਕਾਇਮ ਰਹਿਨ, ਪਰੰਤੂ ਜਦ ਉਹ ਅਪਨੇ ਅਸਥਾਨ ਤੇ ਕੱਟ ਕੇ ਗੇਰੇ ਜਾਨ ਤਦ ਮਹਾਂ ਭਯਾਨਕ ਅਤੇ ਘ੍ਰਿਣਾਂ ਦੇ ਜੋਗ ਹੋ ਜਾਂਦੇ ਹਨ ਅਰ ਉਨ੍ਹਾਂ ਨੂੰ ਹੱਥ ਲਾਉਨ ਤੇ ਭੀ ਚਿਤ ਘ੍ਰਿਣਾ ਆਉਂਦੀ ਹੈ।

ਇਸੇ ਤਰ੍ਹਾਂ ਦੰਦ ਜਿਨ੍ਹਾਂ ਨੂੰ ਮੁੱਖ ਦਾ ਸ਼ਿੰਗਾਰ ਦੇਖਯਾ ਜਾਂਦਾ ਹੈ ਅਰ ਕਵੀ ਲੋਗ ਜਿਨ੍ਹਾਂ ਨੂੰ ਚੰਬੇ ਦੀਆਂ ਕਲੀਆਂ ਅਤੇ ਅਨਾਰ ਦੇ ਦਾਨਿਆਂ ਦੀ ਸ਼ੋਭਾ ਦੇਂਦੇ ਹਨ ਉਹੋ ਦੰਦ ਜੇ ਟੁੱਟ ਕੇ ਮੂੰਹ ਤੇ ਬਾਹਰ ਨਿਕਲ ਜਾਨ ਤਦ ਉਨ੍ਹਾਂ ਨੂੰ ਦੇਖਨ ਲਈ ਭੀ ਚਿੱਤ ਨਹੀਂ ਕਰਦਾ ਹਰ ਉਸ ਵੇਲੇ ਪੁਰਖ ਹੱਥ ਲਾਉਂਦਾ ਭੀ ਘ੍ਰਿਣਾਂ ਕਰਦਾ ਹੈ, ਜਿਸ ਤੇ ਸਾਬਤ ਹੁੰਦਾ ਹੈ ਕਿ ਦੰਦ ਅਪਨੀ ਜਗ੍ਹਾ ਪਰ ਹੀ ਸ਼ੋਭਾ ਦੇ ਜੋਗ ਹੁੰਦੇ ਹਨ।

ਇਸੀ ਤਰ੍ਹਾਂ ਜਦ ਅਸੀਂ ਕੌਮ ਦਾ ਹਾਲ ਦੇਖਦੇ ਹਾਂ ਤਦ ਭੀ ਇਹੋ ਪਾਉਂਦੇ ਹਾਂ ਅਰ ਖਿਆਲ ਕਰਦੇ ਹਾਂ ਕਿ ਜਿਤਨਾ ਚਿਰ ਕੋਈ ਕੌਮ ਅਪਨੀ ਅਸਲੀ ਜਗ੍ਹਾ ਪਰ ਖੜੀ ਰਹਿੰਦੀ ਹੈ ਉਤਨਾ ਚਿਰ ਉਹ ਸ਼ੋਭਾ ਦੇ ਜੋਗ ਹੁੰਦੀ ਹੈ ਅਰ ਜਦ ਅਪਨੀ ਜਗ੍ਹਾ ਤੇ ਗਿਰ ਜਾਂਦੀ ਹੈ ਤਦ ਅਪਨੀ ਸਾਰੀ ਸ਼ੋਭਾ ਨੂੰ ਨਾਸ ਕਰ ਦੇਂਦੀ ਹੈ। ਹਿੰਦੂ ਕੌਮ ਇਸੇ ਵਾਸਤੇ ਗਿਰੀ ਹੋਈ ਕਹੀ ਜਾਂਦੀ ਹੈ ਜੋ ਇਹ ਕੌਮ ਅਪਨੀ ਅਸਲੀ ਹਾਲਤ ਤੇ ਗਿਰ ਪਈ ਹੈ, ਪ੍ਰੰਤੂ ਈਸਾਈ ਤੇ ਮੁਸਲਮਾਨ ਕੌਮਾਂ ਨੇ ਅੱਜ ਕੱਲ ਜੋ ਇੱਜ਼ਤ ਹਾਸਲ ਕੀਤੀ ਹੈ-ਇਸ ਦਾ ਕਾਰਨ ਇਹੋ ਹੈ ਜੋ ਇਹ ਅਪਨੀ ਜਗ੍ਹਾ ਪਰ ਕਾਇਮ ਰਹੀਆਂ ਹਨ ਜਿਸ ਤੇ ਕੌਮੀ ਖਯਾਲਾਤ ਇਨ੍ਹਾਂ ਦੇ ਮਨਾਂ ਵਿੱਚ ਕੁੱਟ-ਕੁੱਟ ਕੇ ਭਰੇ ਹੋਏ ਹਨ ਜਿਸ ਦੇ ਪ੍ਰਤਾਪ ਇਹ ਕੌਮਾਂ ਪ੍ਰਤਾਪਵਾਨ ਹਨ।

ਇਸੇ ਤਰ੍ਹਾਂ ਖਾਲਸਾ ਕੌਮ ਭੀ ਜਿਤਨੇ ਚਿਰ ਅੰਮ੍ਰਿਤ ਪਰ ਵਿਸ਼ਵਾਸ਼ ਕਰਕੇ ਦਸਮੇਂ ਗੁਰੂ ਜੀ ਦੇ ਉਪਦੇਸ਼ਾਂ ਪਰ ਚਲਦੀ ਰਹੀ ਉਤਨਾ ਚਿਰ ਇਸ ਦੇ ਛੋਟੇ ਤੇ ਛੋਟੇ ਖਾਨਦਾਨ ਭੀ ਸਿੰਘ ਸਰਦਾਰ ਕਹਿ ਕੇ ਪੁਕਾਰੇ ਜਾਂਦੇ ਸਨ ਅਰ ਹੋਰ ਆਦਮੀਆਂ ਨੂੰ ਇਨ੍ਹਾਂ ਦੇ ਅੱਗੇ ਓਹ ਇੱਜ਼ਤ ਨਹੀਂ ਸੀ, ਪ੍ਰੰਤੂ ਸ਼ੋਕ ਦੀ ਬਾਤ ਹੈ ਕਿ ਜਦ ਤੇ ਇਸ ਕੌਮ ਦੇ ਆਦਮੀ ਧਰਮ ਤੇ ਗਿਰ ਕੇ ਦਸਮੇਂ ਗੁਰੂ ਜੀ ਮਹਾਰਾਜ ਦੇ ਅੰਮ੍ਰਿਤ ਦੀ ਸ਼ਕਤੀ ਨੂੰ ਵਿਸਾਰ ਬੈਠੇ ਹਨ ਅਤੇ ਵਿਸ਼ੇ ਵਿਕਾਰਾਂ ਵਿੱਚ ਪੈ ਕੇ ਅਪਨਾ ਨਾਸ਼ ਕਰ ਬੈਠੇ ਹਨ ਤਦ ਤੇ ਇਹ ਕੌਮ ਇਕ ਹਾਸੀ ਦੇ ਜੋਗ ਹੋ ਗਈ ਹੈ ਜਿਸ ਤੇ ਮੂਰਖ ਤੇ ਮੂਰਖ ਆਦਮੀ ਭੀ ਹਰ ਇੱਕ ਬੇਵਕੂਫੀ ਦੀ ਬਾਤ ਵਿੱਚ ਸਿੱਖਾ ਸ਼ਾਹੀ ਕਰਕੇ ਪੁਕਾਰਨ ਲੱਗ ਗਿਆ ਹੈ ਇਸ ਦਾ ਕਾਰਨ ਇਹੋ ਹੈ ਜੋ ਖਾਲਸਾ ਜੀ ਅਪਨੇ ਅਸੂਲਾਂ ਪਰ ਪੱਕਾ ਨਹੀਂ ਰਿਹਾ, ਜਿਸ ਤੇ ਇਸ ਦੀ ਇਹ ਦਸ਼ਾ ਹੋ ਗਈ ਹੈ।

ਇਸ ਵਾਸਤੇ ਅਸੀਂ ਵੱਡੀ ਨਿੰਮ੍ਰਤਾ ਨਾਲ ਪੰਥ ਹਿਤੈਸ਼ੀਆਂ ਅੱਗੇ ਬੇਨਤੀ ਕਰਦੇ ਹਾਂ ਕਿ ਐ ਸੱਜਨ ਜਨੋਂ ! ਆਪ ਜਾਗੋ ਅਰ ਦੇਖੋ ਜੋ ਆਪ ਦੀ ਹਾਲਤ ਕਿਥੋਂ ਤੋੜੀ ਗਿਰ ਗਈ ਹੈ। ਅਰ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਆਪ ਦੀ ਇੱਜ਼ਤ ਇਸ ਸੰਸਾਰ ਪਰ ਰੱਤੀ ਭਰ ਭੀ ਨਹੀਂ ਰਹੇਗੀ, ਇਸ ਵਾਸਤੇ ਹੇ ਸੱਜਨ ਜਨੋਂ ! ਆਪ ਉਠੋ ਅਰ ਪੁਕਾਰੋ ਕਿ ਐ ਪੰਥ ! ਤੂੰ ਅਪਨੇ ਅਸੂਲਾਂ ਪਰ ਪੱਕਾ ਰਹੁ॥

*ਖਾਲਸਾ ਅਖਬਾਰ ਲਾਹੌਰ,*
*12 ਜੁਲਾਈ 1901*

# ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ

ਡਾ. ਦਲਜੀਤ ਸਿੰਘ ਆਸਨਸੋਲ

ਸਿੱਖ ਦਾ ਧੁਰਾ ਕੇਵਲ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਕੋਈ ਵੀ ਇਤਿਹਾਸਕ ਘਟਨਾ, ਕੋਈ ਵੀ ਪੁਸਤਕ, ਪੋਥੀ, ਗ੍ਰੰਥ, ਸਾਹਿਤ ਜਾਂ ਰਹਿਤਨਾਮਾ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਮੇਲ ਖਾਂਦੀ ਹੋਵੇ ਤਾਂ ਉਸਦਾ ਸਵਾਗਤ ਹੈ, ਵਰਨਾ ਉਨ੍ਹਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਦਾ ਵਿਰੋਧ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਹੋ ਗਿਆ ਸੀ। ਅੱਗੇ ਚਲ ਕੇ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਮੇਹਰਬਾਨ ਨੇ ਵੀ ਧੁਰੇ (ਬਾਣੀ, ਵਿਚਾਰਧਾਰਾ) ਵਿੱਚ ਮਿਲਾਵਟ ਕਰਨ ਦਾ ਕੋਝਾ ਅਤੇ ਅਸਫਲ ਯਤਨ ਕੀਤਾ ਸੀ। ਬਾਅਦ ਵਿੱਚ ਨਕਲੀ 22 ਗੁਰੂ ਵੀ ਗੁਰਮਤਿ ਨੂੰ ਠੇਸ ਪਹੁੰਚਾਉਣ ਵਿੱਚ ਅਸਫਲ ਹੋਏ। ਹੁਣ ਵੀ ਬਹੁਤ ਸਾਰਾ ਹੱਥ ਲਿਖਤ ਜਾਂ ਬਾਅਦ ਵਿੱਚ ਛਾਪੇਖਾਨੇ ਵਿੱਚ ਛਪਿਆ ਸਾਹਿਤ, ਜਿਹੜਾ ਗੁਰਮਤਿ ਦੀ ਵਿਚਾਰਧਾਰਾ ਨਾਲ ਮੇਲ ਨਹੀਂ ਖਾਂਦਾ, ਨੂੰ ਅਸੀਂ ਜਾਣੇ-ਜਨਜਾਣੇ ਸਨਮਾਨ ਦੇਈ ਜਾ ਰਹੇ ਹਾਂ। ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਵਰਤ ਦਾ ਜ਼ੋਰਦਾਰ ਸ਼ਬਦਾਂ ਵਿੱਚ ਖੰਡਨ ਕਰਦੀ ਹੈ, ਪਰ ਬਾਜ਼ਾਰ ਵਿੱਚ 'ਗੁਰੂ ਨਾਨਕ ਦੇਵ ਜੀ ਦੀ ਦਸੀ ਹੋਈ ਮਰਿਆਦਾ ਅਨੁਸਾਰ ਪੂਰਨਮਾਸੀ ਦਾ ਵਰਤ' ਨਾਲ ਮਿਲਦਾ-ਜੁਲਦਾ ਸਾਹਿਤ ਆਮ ਤੌਰ 'ਤੇ ਮਿਲਦਾ ਹੈ ਅਤੇ ਕਈ ਸਿੱਖ ਭੁਲੇ -ਭਟਕੇ ਹੋਏ ਇਸ ਪੁਸਤਕ ਦਾ ਬੜੀ ਸ਼ਰਧਾ ਨਾਲ ਪਾਠ ਕਰਦੇ ਹਨ। ਇਸੇ ਤਰ੍ਹਾਂ ਸਿੱਖ ਕੌਮ ਦੇ ਮਹਾਨ ਗੁਰਸਿੱਖਾਂ ਦੇ ਨਾਮ ਨਾਲ ਜੁੜਿਆ ਸਾਹਿਤ ਵੀ ਬਾਜ਼ਾਰ ਵਿੱਚ ਮਿਲਦਾ ਹੈ ਅਤੇ ਆਮ ਤੌਰ 'ਤੇ ਉਨ੍ਹਾਂ ਮਹਾਨ ਗੁਰਸਿੱਖਾਂ ਦੇ ਨਾਮ ਤੋਂ ਪ੍ਰਭਾਵਤ ਹੋ ਕੇ ਸਿੱਖ ਉਹ ਸਾਹਿਤ ਬੜੇ ਸਤਿਕਾਰ ਨਾਲ ਪੜ੍ਹਦੇ ਹਨ। ਮਨ ਵਿੱਚ ਭਰੋਸਾ ਨਹੀਂ ਬਝਦਾ ਕਿ ਉਹ ਮਹਾਨ ਗੁਰਸਿੱਖ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਤੋਂ ਉਲਟ ਲਿਖ ਸਕਦੇ ਹਨ, ਲਗਦਾ ਹੈ ਕਿ ਕੁਝ ਸਿਆਣੇ ਅਤੇ ਚਾਲਾਕ ਬੰਦਿਆਂ ਨੇ ਮਹਾਨ ਗੁਰਸਿੱਖਾਂ ਦੇ ਨਾਮ ਦੀ ਦੁਰਵਰਤੋਂ ਕੀਤੀ ਹੈ। ਮੰਨ ਵੀ ਲਿਆ ਜਾਏ ਕਿ ਉਨ੍ਹਾਂ ਮਹਾਨ ਗੁਰਸਿੱਖਾਂ ਨੇ ਹੀ ਸਾਹਿਤ ਦੀ ਰਚਨਾ ਕੀਤੀ ਹੈ, ਤਾਂ ਵੀ ਗੁਰੂ ਨਾਲੋਂ ਸਿੱਖ ਕਦੇ ਵੱਡਾ ਨਹੀਂ ਹੋ ਸਕਦਾ। ਜੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੁੜਾਂਗੇ ਤਾਂ ਸਾਡੇ ਅੰਦਰੋਂ ਵਹਿਮ, ਭਰਮ, ਕਲੇਸ਼ ਮਿਟ ਕੇ 'ਸਦਾ ਵਿਗਾਸ' ਵਾਲਾ ਮਾਹੌਲ ਪੈਦਾ ਹੋਏਗਾ। ਧੁਰੇ ਨਾਲ ਜੁੜਨ ਦਾ ਕੀ ਅਤੇ ਕਿਵੇਂ ਲਾਭ ਹੈ, ਕੁੱਝ ਕੁ ਉਦਾਹਰਨਾਂ ਪੇਸ਼ ਹਨ:

(1) "ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥ ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ॥ ਜਾਣਾ ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ॥ ਜਿਤੁ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ॥ (ਮਹਲਾ 1, ਪੰਨਾ 1412)

ਇਨ੍ਹਾਂ ਪੰਕਤੀਆਂ ਰਾਹੀਂ ਸਤਿਗੁਰ ਨਾਨਕ ਦੇਵ ਜੀ ਸਰੋਵਰ ਦਾ ਉਦਾਹਰਣ ਦੇਂਦੇ ਹਨ। ਇਕ ਸਮਾਂ ਸੀ ਕਿ ਸਰੋਵਰ ਹਰਾ-ਭਰਾ ਸੀ, ਉਸ ਵਿੱਚ ਜਲ ਭਰਿਆ ਹੋਇਆ ਸੀ, ਸਾਰੇ ਪਾਸੇ ਹਰੀਆਵਲ ਸੀ, ਕੰਵਲ ਫੁੱਲ ਖਿੜੇ ਹੋਏ ਸਨ। ਕੁੱਝ ਸਮੇਂ ਬਾਅਦ ਸਰੋਵਰ ਸੁੱਕ ਗਿਆ, ਹਰੀਆਵਲ ਖਤਮ ਹੋ ਕੇ ਕਾਲਖ ਅਤੇ ਕਾਈ ਆ ਗਈ, ਕਿਸੇ-ਕਿਸੇ ਥਾਂ ਟੋਏ ਵਿੱਚ ਪਾਣੀ ਸੀ, ਜਿਸ ਵਿੱਚ ਕੀੜੇ ਪਏ ਹੋਏ ਸਨ। ਗੁਰੂ ਨਾਨਕ ਦੇਵ ਜੀ ਦੇ ਕਹਿਣ ਅਤੇ ਸਮਝਾਉਣ ਦੇ ਢੰਗ ਵਿੱਚ ਵਿਲੱਖਣਤਾ ਹੁੰਦੀ ਸੀ। ਉਹ ਸਰੋਵਰ ਕੋਲੋਂ ਪੁੱਛਦੇ ਹਨ ਕਿ ਤੇਰੀ ਇਸ ਤਰ੍ਹਾਂ ਦੀ ਬਦਤਰ ਹਾਲਤ ਕਿਵੇਂ ਹੋ ਗਈ? ਤਾਂ ਅਗੋਂ ਸਰੋਵਰ ਆਪਣੀ ਵਾਰਤਾ ਸੁਣਾਉਂਦੇ ਹੋਏ ਕਹਿੰਦਾ ਹੈ ਕਿ ਮੈਂ ਆਪਣੇ ਧੁਰੇ (ਪਾਣੀ) ਤੋਂ ਵਿਛੜ ਗਿਆ ਹਾਂ, ਤਾਂ ਮੇਰੀ ਇਹ ਹਾਲਾਤ ਹੋ ਗਈ। ਪਾਣੀ ਸੁੱਕ ਜਾਣ ਕਰ ਕੇ ਮੇਰਾ ਰੰਗ ਕਾਲਾ ਹੋ ਗਿਆ ਹੈ ਅਤੇ ਕੰਵਲ ਫੁਲ ਵੀ ਮੁਰਝਾ ਗਏ ਹਨ। ਇਸੇ ਤਰ੍ਹਾਂ ਜਿਸ ਮਨੁੱਖ ਦੇ ਜੀਵਨ ਵਿਚੋਂ ਪ੍ਰਮਾਤਮਾ ਦੇ ਗੁਣ ਸੁੱਕ ਜਾਣ, ਉਹ ਜੀਵਨ ਸੁੱਕ ਜਾਂਦਾ ਹੈ, ਉਸ ਦੇ ਸੁਭਾਅ ਵਿੱਚ ਕਾਲਖ ਆ ਜਾਂਦੀ ਹੈ। ਸਿੱਖ ਦਾ ਮੂਲ ਸੋਮਾ ਗੁਰੂ (ਗੁਰੂ ਗ੍ਰੰਥ ਸਾਹਿਬ) ਹੈ।

(2) "ਦੁਇ ਪੁੜ ਚਕੀ ਜੋੜਿ ਕੈ, ਪੀਸਣ ਆਇ ਬਹਿਠੁ॥ ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ॥" (ਮਹਲਾ 1, ਪੰਨਾ 142)

ਗੁਰੂ ਨਾਨਕ ਪਾਤਸ਼ਾਹ ਨੇ ਚੱਕੀ ਦਾ ਬੜਾ ਸੋਹਣਾ ਉਦਾਹਰਣ ਦਿੱਤਾ ਹੈ। ਚੱਕੀ ਵਿੱਚ ਦਾਣੇ ਪਾਏ ਜਾਂਦੇ ਹਨ। ਚੱਕੀ ਦੇ ਦੋਵੇਂ ਪੁੜ ਮਿਲ ਕੇ ਦਾਣੇ ਪੀਸਦੇ ਜਾਂਦੇ ਹਨ। ਜਦੋਂ

ਚੱਕੀ ਦੇ ਦੋਵੇਂ ਪੁੜਾਂ ਨੂੰ ਵੱਖ ਕੀਤਾ ਜਾਂਦਾ ਹੈ ਤਾਂ ਨਜ਼ਰੀਂ ਪੈਂਦਾ ਹੈ ਕਿ ਕੁੱਝ ਦਾਣੇ ਸਾਬਤ ਬਚੇ ਹੋਏ ਹਨ, ਕਾਰਣ ਕਿ ਉਨ੍ਹਾਂ ਨੇ ਚੱਕੀ ਦੇ ਧੁਰੇ ਦਾ ਸਾਥ ਨਹੀਂ ਛੱਡਿਆ। ਜਿਨ੍ਹਾਂ ਨੇ ਸਾਥ ਛੱਡਿਆ, ਉਹ ਪੀਸੇ ਗਏ। ਇਸੇ ਤਰ੍ਹਾਂ ਸੰਸਾਰ ਅੰਦਰ ਵਹਿਮਾਂ-ਭਰਮਾਂ, ਕਰਮਕਾਂਡਾਂ, ਅੰਧਵਿਸ਼ਵਾਸਾਂ ਅਤੇ ਅਗਿਆਨਤਾ ਰੂਪੀ ਚੱਕੀ ਚਲ ਰਹੀ ਹੈ, ਜਿਸ ਮਨੁੱਖ ਨੇ ਆਪਣੇ ਧੁਰੇ ਨੂੰ ਨਹੀਂ ਛੱਡਿਆ, ਉਹ ਮਨੁੱਖ ਸਨਮੁਖ ਅਤੇ ਗੁਰਮੁਖ ਬਣ ਗਿਆ। ਯਾਦ ਰਖਣ ਵਾਲੀ ਗਲ ਹੈ ਕਿ ਸਿੱਖ ਦਾ ਧੁਰਾ ਗੁਰੂ ਗ੍ਰੰਥ ਸਾਹਿਬ ਹੈ।

(3) "ਸਾਬਣ ਲਾ ਲਾ ਧੋਤਾ ਕੋਇਲਾ, ਦੁੱਧ ਦਹੀਂ ਵਿੱਚ ਪਾਇਆ।

ਖੁੰਭੇ ਚਾੜ੍ਹ ਰੰਗਣ ਵੀ ਧਰਿਆ, ਰੰਗ ਨਾ ਉਸ ਵਟਾਇਆ।

ਵਿਛੁੜ ਕੇ ਕਾਲਖ ਸੀ ਆਈ, ਬਿਨ ਮਿਲਿਆਂ ਨਹੀਂ ਲਹਿੰਦੀ।

ਅੰਗ ਅੱਗ ਨਾਲ ਲਾ ਕੇ ਦੇਖੋ, ਚੜ੍ਹਦਾ ਰੂਪ ਸਵਾਇਆ।" (ਭਾਈ ਵੀਰ ਸਿੰਘ)

ਸਿੱਖ ਪੰਥ ਦੇ ਵਿਦਵਾਨ, ਫਿਲਾਸਫਰ, ਕਵੀ ਭਾਈ ਵੀਰ ਸਿੰਘ ਜੀ ਨੇ ਕੋਇਲੇ ਦੀ ਉਦਾਹਰਣ ਦੇਂਦੇ ਹੋਏ ਕਿਹਾ ਕਿ ਕੋਇਲੇ ਨੂੰ ਕਈ ਤਰ੍ਹਾਂ ਦੇ ਸਾਬਣ ਲਾ ਕੇ ਧੋਤਾ, ਦੁੱਧ-ਦਹੀਂ ਵਿੱਚ ਪਾਇਆ ਪਰ ਉਸ ਦੇ ਰੰਗ ਵਿੱਚ ਕੋਈ ਤਬਦੀਲੀ ਨਹੀਂ ਆਈ। ਕੋਇਲੇ ਨੂੰ ਧੋਬੀ ਨੇ ਵੀ ਰੰਗ ਚੜ੍ਹਾਉਣ ਦਾ ਯਤਨ ਕੀਤਾ, ਫਿਰ ਵੀ ਕੋਇਲੇ ਨੇ ਰੰਗ ਨਹੀਂ ਬਦਲਿਆ, ਕਾਲੇ ਦਾ ਕਾਲਾ ਹੀ ਰਿਹਾ। ਜਿਉਂ ਹੀ ਕੋਇਲੇ ਨੂੰ ਅੱਗ ਵਿੱਚ ਪਾਇਆ ਤਾਂ ਕੋਇਲੇ ਨੇ ਆਪਣਾ ਰੰਗ ਵੀ ਵਟਾ ਲਿਆ ਅਤੇ ਉਹ ਲਾਲ ਸੁਰਖ ਹੋ ਨਿਬੜਿਆ। ਉਸਦੀ ਕਾਲਖ ਵੀ ਦੂਰ ਹੋ ਗਈ ਅਤੇ ਉਸਦਾ ਰੂਪ ਅੱਗੇ ਨਾਲੋਂ ਸਵਾਇਆ ਹੋ ਗਿਆ। ਭਾਈ ਵੀਰ ਸਿੰਘ ਜੀ ਬੜੇ ਸੁੰਦਰ ਸ਼ਬਦਾਂ ਵਿੱਚ ਸਪਸ਼ਟ ਕਰਦੇ ਹਨ ਕਿ ਜੇ ਮਨੁੱਖ ਦਾ ਆਪਣੇ ਧੁਰੇ ਨਾਲ ਮੇਲ ਹੋ ਜਾਵੇ ਤਾਂ ਉਸ ਦਾ ਵੀ ਰੂਪ ਕਰੂਪ ਤੋਂ ਸਰੂਪ ਬਣ ਜਾਏਗਾ। ਮੱਥੇ ਤੇ ਪਏ ਹੋਏ ਵੱਟ ਦੂਰ ਹੋ ਜਾਣਗੇ ਅਤੇ ਚੇਹਰੇ ਤੇ 'ਸਦਾ ਵਿਗਾਸ' ਵਾਲਾ ਭਾਵ ਬਣ ਜਾਏਗਾ।

ਯਾਦ ਰੱਖਣ ਵਾਲੀ ਗੱਲ ਹੈ ਕਿ ਸਿੱਖ ਦਾ ਧੁਰਾ ਕੇਵਲ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਹੈ। ਲੋੜ ਹੈ ਕਿ ਅਸੀਂ ਆਪਣੇ ਜੀਵਨ ਨੂੰ, ਸਮਾਜ ਨੂੰ, ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੋੜੀਏ। ਜਿਹੜੀ ਕੌਮ ਆਪਣੇ ਕੇਂਦਰੀ ਧੁਰੇ ਨਾਲੋਂ ਟੁੱਟ ਜਾਂਦੀ ਹੈ, ਉਹ ਹਮੇਸ਼ਾ ਲਈ ਮਰ ਜਾਂਦੀ ਹੈ:

'ਕੌਮ ਕੇ ਲੀਏ ਮੌਤ ਹੈ ਮਰਕਜ਼ ਸੇ ਜੁਦਾਈ। ਹੋ ਸਾਹਿਬ ਮਰਕਜ਼ ਤੋਂ ਖੁਦੀ ਕਿਆ ਖੁਦਾਈ'

ਜਿਸ ਤਰ੍ਹਾਂ ਸਰੋਵਰ ਦਾ ਪਾਣੀ, ਚੱਕੀ ਦੇ ਦਾਣੇ ਅਤੇ ਕੋਇਲੇ ਨੂੰ ਆਪਣੇ ਧੁਰੇ ਨਾਲ ਜੁੜਿਆਂ ਨਵਾਂ ਜੀਵਨ ਮਿਲਦਾ ਹੈ, ਉਸੇ ਤਰ੍ਹਾਂ ਸਿੱਖ ਆਪਣੇ ਧੁਰੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਿਆਂ ਹੀ ਨਵਾਂ ਜੀਵਨ ਪ੍ਰਾਪਤ ਕਰ ਸਕਦਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਮੇਲ ਨਾ ਖਾਣ ਵਾਲੀ ਕਿਸੇ ਵੀ ਰਚਨਾ ਨੂੰ ਰੱਦ ਕਰਨਾ ਹੀ ਸੁਚੇਤ ਸਿੱਖ ਦਾ ਫਰਜ਼ ਹੈ, ਨਹੀਂ ਤਾਂ ਸਿੱਖੀ ਨੂੰ ਢਾਅ ਲਗਦੀ ਰਹੇਗੀ। ਆਓ! ਅਸੀਂ ਦੁਨੀਆਂ ਨੂੰ ਦਸ ਦੇਈਏ :-

ਸ਼ਾਖੋਂ ਸੇ ਟੂਟ ਜਾਏਂ, ਵੋ ਪੱਤੇ ਨਹੀਂ ਹੈ ਹਮ।

ਆਂਧੀ ਸੇ ਕੋਈ ਕਹ ਦੇ ਕਿ ਵੋ ਔਕਾਤ ਮੇਂ ਰਹੇ।

ਯਾਦ ਰਖਣ ਵਾਲੀ ਗੱਲ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ (ਮਹਾਰਾਸ਼ਟਰਾ) ਵਿਖੇ ਜਿਸ 'ਗ੍ਰੰਥ' ਨੂੰ ਗੁਰਗੱਦੀ ਦਿੱਤੀ ਸੀ, ਉਸ ਨੂੰ ਸਿੱਖ ਜਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੰਨਦਾ ਆ ਰਿਹਾ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸਿੱਖੀ ਦਾ ਧੁਰਾ ਹੈ, ਸਿੱਖ ਲਈ ਗਾਈਡ ਲਾਈਨ ਹੈ। ਸਿੱਖ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਅਗਵਾਈ ਅਤੇ ਸੇਧ ਲੈਣੀ ਹੈ। ਸਿੱਖ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਤੇ ਪਹਿਰਾ ਦੇਣਾ ਹੈ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸਮਝਣ ਲਈ ਪੰਥ ਪ੍ਰਵਾਨਤ ਵਿਦਵਾਨਾਂ ਵਲੋਂ ਕੀਤੇ ਅਰਥ ਅਤੇ ਵਿਆਖਿਆ ਦਾ ਅਧਿਐਨ ਕਰਦੇ ਰਹਿਣਾ ਅਤਿਅੰਤ ਜ਼ਰੂਰੀ ਹੈ। ਬਹੁਤ ਸਾਰੇ ਵਿਦਵਾਨ ਸੱਜਣਾਂ ਦੇ ਕਿਸੇ ਤੁਕ ਜਾਂ ਕਿਸੇ ਸ਼ਬਦ ਦੇ ਅਰਥ ਜਾਣੇ-ਅਨਜਾਣੇ ਵੱਖ-ਵੱਖ ਕੀਤੇ ਹੁੰਦੇ ਹਨ, ਇਸ ਨਾਲ ਆਮ ਸਿੱਖ ਦੁਵਿਧਾ ਵਿੱਚ ਫੱਸ ਜਾਂਦਾ ਹੈ। ਇਸ ਲਈ ਦੁਵਿਧਾ ਵਾਲੇ ਨੁਕਤਿਆਂ ਨੂੰ ਸਪਸ਼ਟ ਕਰਨ ਲਈ ਡੂੰਘੇ ਅਧਿਐਨ ਦੀ ਲੋੜ ਹੈ। ਜਿਸ ਦਿਨ ਸਿੱਖ ਨੇ ਗੁਰਬਾਣੀ (ਗੁਰਮਤਿ) ਨੂੰ 'ਸਮਝ' ਲਿਆ ਤਾਂ ਕੋਈ ਵੀ ਅਖੌਤੀ ਵਿਦਵਾਨ ਸਿੱਖਾਂ ਨੂੰ ਭਰਮਾ ਨਹੀਂ ਸਕੇਗਾ। ਗੁਰੂ ਗ੍ਰੰਥ ਸਾਹਿਬ ਸਾਡਾ ਸਦੀਵੀ ਗੁਰੂ ਹੈ।

*(ਪੁਸਤਕ ਸਿੱਖ ਦਾ ਧੁਰਾ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਵਿਚੋਂ)*

09333385185

# ਰੱਬ ਨਾਲ ਸੰਵਾਦ

*ਲੜੀ ਜੋੜਨ ਲਈ ਪਿਛਲਾ ਅੰਕ ਦੇਖੋ-*

*ਗੁਰਦੀਸ਼ ਕੌਰ ਗਰੇਵਾਲ*

ਰੱਬ ਨਾਲ ਪਹਿਲੀ ਮੁਲਾਕਾਤ ਕਰਕੇ, ਬੰਦੇ ਦੇ ਅੰਦਰ ਕੁੱਝ ਚਾਨਣ ਹੋ ਚੁੱਕਾ ਸੀ। ਹੁਣ ਉਹ ਰੱਬ ਨਾਲ ਸੌਦੇਬਾਜ਼ੀਆਂ ਕਰਨੋਂ ਵੀ ਹਟ ਗਿਆ ਸੀ ਅਤੇ ਨਾ ਹੀ ਹਰ ਰੋਜ਼ ਉਸ ਅੱਗੇ ਆਪਣੀਆਂ ਮੰਗਾਂ ਦੀ ਲੰਬੀ ਚੌੜੀ ਲਿਸਟ ਰੱਖਦਾ। ਉਹ ਸੇਵਾ ਜਾਂ ਦਾਨ ਕਰਕੇ ਰੱਬ ਨੂੰ ਬਾਰ ਬਾਰ ਸੁਣਾਉਣ ਤੋਂ ਵੀ ਗੁਰੇਜ਼ ਕਰਦਾ ਅਤੇ ਹੁਣ ਉਸ ਨੂੰ ਈਸ਼ਵਰ, ਪ੍ਰਭੂ, ਵਾਹਿਗੁਰੂ, ਅੱਲਾ, ਗੌਡ- ਸਭ ਇਕੋ ਰੱਬ ਦੇ ਹੀ ਨਾਮ ਜਾਪਣ ਲੱਗ ਪਏ ਸਨ। ਪਰ ਅਜੇ ਵੀ ਉਸ ਦੇ ਮਨ ਵਿੱਚ ਕਈ ਸ਼ੰਕੇ ਜਿਉਂ ਦੀ ਤਿਉਂ ਹੀ ਮੌਜੂਦ ਸਨ। ਉਸ ਦਿਨ ਦੀ ਗੱਲ ਬਾਤ ਤੋਂ ਉਸ ਨੂੰ ਇਹ ਯਕੀਨ ਹੋ ਗਿਆ ਸੀ ਕਿ ਰੱਬ ਨਾਲ ਗੱਲਾਂ ਕਰਨ ਲਈ ਕਿਸੇ ਵਿਚੋਲੇ ਦੀ ਲੋੜ ਨਹੀਂ ਕਿਉਂਕਿ ਇਹ ਵਿਚੋਲੇ ਤਾਂ ਸਗੋਂ ਰੱਬ ਤੱਕ ਪਹੁੰਚਣ ਹੀ ਨਹੀਂ ਦਿੰਦੇ, ਆਪਣੇ ਨਾਲ ਹੀ ਜੋੜ ਲੈਂਦੇ ਹਨ। ਕੋਈ ਵਿਰਲਾ ਟਾਵਾਂ ਹੀ ਹੋਏਗਾ ਜੋ ਆਪਣਾ ਨਹੀਂ ਸਗੋਂ ਉਸ ਕਰਤੇ ਦਾ ਨਾਮ ਜਪਣ ਦਾ ਉਪਦੇਸ਼ ਦਿੰਦਾ ਹੋਵੇ।

"ਪਰ ਇੰਨੇ ਪਖੰਡੀਆਂ ਵਿੱਚ ਉਸ ਦੀ ਪਛਾਣ ਕਰਨੀ ਵੀ ਤਾਂ ਕੋਈ ਖਾਲਾ ਜੀ ਦਾ ਵਾੜਾ ਨਹੀਂ" ਬੰਦਾ ਸੋਚਣ ਲੱਗਾ।

"ਖੈਰ, ਮੈਨੂੰ ਕੀ ਲੋੜ ਹੈ ਇਹਨਾਂ ਝੰਜਟਾਂ ਵਿੱਚ ਪੈਣ ਦੀ, ਕਿਉਂ ਨਾ ਰੱਬ ਕੋਲ ਸਿੱਧੀ ਫਰਿਆਦ ਕੀਤੀ ਜਾਵੇ, ਕਦੇ ਤਾ ਉਹ ਬਹੁੜੇਗਾ ਹੀ?" ਉਸ ਆਪਣੇ ਮਨ ਨੂੰ ਕਿਹਾ।

ਇਹ ਸੋਚ ਕੇ, ਉਸ ਨੇ ਹਰ ਰੋਜ਼ ਪ੍ਰੇਮ ਵਿੱਚ ਭਿੱਜ ਕੇ, ਸ਼ੁੱਧ ਮਨ ਨਾਲ, ਅੰਤਰ ਧਿਆਨ ਹੋ ਕੇ ਰੱਬ ਨੂੰ ਯਾਦ ਕਰਨਾ ਸ਼ੁਰੂ ਕਰ ਦਿੱਤਾ। ਆਖਰ ਰੱਬ ਉਸ ਦੀ ਸ਼ਰਧਾ ਤੇ ਤਰੁੱਠਿਆ ਅਤੇ ਉਸ ਦੇ ਅੰਦਰੋਂ ਫਿਰ ਇਕ ਦਿਨ ਪ੍ਰਗਟ ਹੋ ਗਿਆ। ਹੁਣ ਉਸ ਨੇ ਅੱਖਾਂ ਨਾ ਖੋਹਲੀਆਂ ਸਗੋਂ ਉਸੇ ਅਵਸਥਾ ਵਿੱਚ ਹੀ ਰੱਬ ਨਾਲ ਗੱਲਾਂ ਕਰਨ ਲੱਗਾ।

ਰੱਬ: ਹਾਂ, ਸੁਣਾ ਭਗਤਾ, ਅੱਜ ਫਿਰ ਕਿਵੇਂ ਯਾਦ ਕੀਤਾ ਸਾਨੂੰ?

ਬੰਦਾ: ਰੱਬ ਜੀ, ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਨਾਂ ਚਾਹੁੰਦਾ ਹਾਂ ਕਿ ਉਸ ਦਿਨ ਤੁਸੀਂ ਮੇਰੇ ਕਈ ਭਰਮ ਭੁਲੇਖੇ ਦੂਰ ਕਰ ਦਿੱਤੇ। ਪਰ ਅਜੇ ਕਈ ਹੋਰ ਸ਼ੰਕੇ ਮਨ ਵਿੱਚ ਹਨ ਜੋ ਬੇਚੈਨ ਕਰੀ ਰੱਖਦੇ ਹਨ।

ਰੱਬ: ਬੱਚਾ, ਕੀ ਭੁਲੇਖੇ ਹਨ ਤੇਰੇ ਮਨ ਵਿੱਚ? ਬੇਝਿਜਕ ਹੋ ਕੇ ਪੁੱਛ ਲੈ।

ਬੰਦਾ: ਰੱਬ ਜੀ, ਤੁਸੀਂ ਉਸ ਦਿਨ ਜਲਦੀ ਚਲੇ ਗਏ ਸੀ, ਸੋ ਇਕ ਸਵਾਲ ਤਾਂ ਉਸ ਦਿਨ ਦਾ ਹੀ ਰਹਿ ਗਿਆ ਸੀ ਕਿ- ਜਿਹੜੇ ਕੰਮ ਅਸੀਂ ਦੁਨੀਆਂ ਤੋਂ, ਤੇ ਤੁਹਾਡੇ ਤੋਂ, ਚੋਰੀ ਕਰਦੇ ਹਾਂ- ਜਾਂ ਕਹਿ ਲਵੋ ਕਿ ਕਿਸੇ ਦਾ ਬੁਰਾ ਇਸ ਤਰੀਕੇ ਕਰਦੇ ਹਾਂ ਕਿ ਉਸ ਨੂੰ ਵੀ ਪਤਾ ਨਾ ਲੱਗੇ, ਤਾਂ ਕੀ ਤੁਸੀਂ ਉਸ ਦਾ ਹਿਸਾਬ ਵੀ ਰੱਖਦੇ ਹੋ?

ਰੱਬ: ਕਿਉਂ ਨਹੀਂ ਰੱਖਦਾ- ਮੇਰੇ ਕੋਲ ਦੁਨੀਆਂ ਦੇ ਹਰ ਜੀਵ ਦੇ ਕੀਤੇ ਕਰਮਾਂ ਦਾ ਹਿਸਾਬ ਹੈ। ਮੈਂ ਤਾਂ ਬੈਠਾ ਹੀ ਤੁਹਾਡੇ ਅੰਦਰ ਹਾਂ, ਸੋ ਇਸੇ ਕਾਰਨ- ਤੁਹਾਡੇ ਅੰਦਰ ਜੋ ਵੀ ਭਲਾ ਬੁਰਾ ਚਲ ਰਿਹਾ ਹੈ, ਤੁਸੀਂ ਕੀ ਸੋਚ ਰਹੇ ਹੋ? ਇਹ ਸਭ ਮੈਨੂੰ ਪਤਾ ਲੱਗੀ ਜਾਂਦਾ ਹੈ। ਤੁਸੀਂ, ਦੁਨੀਆਂ ਜਾਂ ਪਰਿਵਾਰ ਤੋਂ ਤਾਂ ਲੁਕਾ ਰੱਖ ਸਕਦੇ ਹੋ, ਪਰ ਮੈਥੋਂ ਨਹੀਂ।

ਬੰਦਾ: ਤਾਂ ਫਿਰ ਰੱਬ ਜੀ, ਕੀ ਸਾਨੂੰ ਕੀਤੇ ਮਾੜੇ ਕਰਮਾਂ ਦਾ ਹਿਸਾਬ ਚੁਕਾਉਣਾ ਵੀ ਪਏਗਾ ਕਿ ਤੁਸੀਂ ਸਾਨੂੰ ਮੁਆਫ਼ ਵੀ ਕਰ ਦਿੰਦੇ ਹੋ?

ਰੱਬ: ਦੇਖ ਬੱਚਾ, ਜਿਹੜਾ ਇਨਸਾਨ ਤਾਂ ਆਪਣੇ ਕੀਤੇ ਬੁਰੇ ਕੰਮਾਂ ਦੀ, ਮੇਰੇ ਕੋਲ ਆ ਕੇ ਮਾਫ਼ੀ ਮੰਗ ਲੈਂਦਾ ਹੈ, ਪਛਤਾਵਾ ਕਰਦਾ ਹੈ ਅਤੇ ਅੱਗੋਂ ਭੈੜੇ ਕੰਮਾਂ ਤੋਂ ਤੋਬਾ ਕਰ ਦਿੰਦਾ ਹੈ- ਉਸ ਨੂੰ ਤਾਂ ਮੈਂ ਝੱਟ ਮਾਫ਼ ਕਰ ਦਿੰਦਾ ਹਾਂ। ਆਖਿਰ ਬਾਪ ਦਾ ਦਿਲ ਹੈ ਮੇਰਾ!

ਬੰਦਾ:4 ਪਰ ਜੋ ਮੁਆਫ਼ੀ ਨਾ ਮੰਗੇ?

ਰੱਬ: ਦੇਖ, ਜੋ ਸਾਰੀ ਉਮਰ ਮਾੜੇ ਕਰਮ ਹੀ ਬੀਜੀ ਜਾਵੇ, ਕਦੇ ਪਛਤਾਵਾ ਵੀ ਨਾ ਕਰੇ, ਮੁਆਫ਼ੀ ਨਾ ਮੰਗੇ, ਫਿਰ ਉਸ ਨੂੰ ਤਾਂ ਉਹਨਾਂ ਕਰਮਾਂ ਦਾ ਫਲ ਭੁਗਤਣਾ ਹੀ ਪਏਗਾ ਨਾ। ਕੁੱਝ ਇਸ ਜਨਮ ਵਿੱਚ ਤੇ ਜੋ ਰਹਿ ਗਿਆ ਉਹ ਅਗਲੇ ਵਿੱਚ।

ਬੰਦਾ: ਰੱਬ ਜੀ , ਜੇ ਕਿਤੇ ਆਹ ਗੱਲ ਪਹਿਲਾਂ ਪਤਾ ਲੱਗ ਜਾਂਦੀ, ਤਾਂ ਅਸੀਂ ਸਾਰੀ ਉਮਰ ਮਾੜੇ ਕੰਮ ਕਰਦੇ ਹੀ ਨਾ।

ਰੱਬ: ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਹੁਣ ਤੋਂ ਹੀ ਕੀਤੇ ਗੁਨਾਹਾਂ ਦਾ ਪਛਤਾਵਾ ਕਰਕੇ ਆਪਣਾ ਅੱਗਾ ਸੁਆਰ ਲਵੋ ਪਰ ਤੁਸੀਂ ਲੋਕ ਤਾਂ ਸਾਰੀ ਉਮਰ ਹੀ ਗੁਨਾਹਾਂ ਦੇ ਕੰਡੇ ਆਪਣੇ ਰਾਹਾਂ ਵਿੱਚ ਬੀਜੀ ਜਾ ਰਹੇ ਹੋ।

ਬਾਕੀ ਸਫ਼ਾ 20 'ਤੇ

# ਕੀ ਸਾਨੂੰ ਭਾਈਚਾਰੇ ਦੀ ਲੋੜ ਨਹੀਂ?

*ਇੰਜ: ਜਸਵੰਤ ਸਿੰਘ*

ਅੱਜ ਦਾ ਇਨਸਾਨ ਭਾਈਚਾਰੇ ਨੂੰ ਹੋਰ ਪੱਕਾ ਕਰਨ ਦੀ ਬਜਾਏ ਇਸ ਨੂੰ ਨਸ਼ਟ ਕਰਨ ਤੇ ਤੁੱਲਿਆ ਹੋਇਆ ਹੈ। ਸ਼ਾਇਦ ਉਹ ਇਹ ਨਹੀਂ ਜਾਣਦਾ ਕਿ ਸੰਸਾਰ ਦੀ ਹਰ ਵਸਤੂ ਦੀ ਹੋਂਦ ਦਾ ਆਧਾਰ ਹੀ ਭਾਈਚਾਰਾ ਹੈ। ਏਥੋਂ ਤੱਕ ਕਿ ਇਨਸਾਨ ਦੀ ਆਪਣੀ ਹੋਂਦ ਵੀ ਇੱਕ ਪੱਕੇ ਭਾਈਚਾਰੇ ਤੇ ਟਿਕੀ ਹੋਈ ਹੈ। ਇਹ ਸਾਰੀ ਸ੍ਰਿਸ਼ਟੀ ਇੱਕ ਭਾਈਚਾਰੇ ਦੀ ਹੀ ਤਸਵੀਰ ਹੈ। ਜੇਕਰ ਮਿੱਟੀ ਦਾ ਇੱਕ-ਇੱਕ ਕਣ ਭਾਈਚਾਰੇ ਦੀ ਲੋੜ ਨੂੰ ਸਵੀਕਾਰ ਕਰਦਿਆਂ ਆਪਸ 'ਚ ਨਾ ਮਿਲਦਾ ਤਾਂ ਇਹ ਧਰਤੀ ਹੋਂਦ ਵਿੱਚ ਨਾ ਆਉਂਦੀ। ਇਸ ਧਰਤੀ ਤੇ ਦੇਖੀ ਜਾ ਰਹੀ ਹਰ ਵਸਤੂ ਦਾ ਵਰਣਨ ਕਰਨਾ ਸੰਭਵ ਨਹੀਂ। ਇਨਸਾਨ ਦੀ ਪਹਿਲੀ ਲੋੜ ਰੋਟੀ, ਕਪੜਾ ਅਤੇ ਮਕਾਨ ਹੈ। ਜੇਕਰ ਅਸੀਂ ਇਨ੍ਹਾਂ ਵਸਤਾਂ ਨੂੰ ਹੀ ਆਪਣੇ ਵਿਚਾਰਾਂ ਦੇ ਘੇਰੇ ਵਿੱਚ ਲੈ ਕੇ ਗੰਭੀਰਤਾ ਨਾਲ ਸੋਚੀਏ, ਤਾਂ ਇਹ ਵੀ ਇੱਕ ਭਾਈਚਾਰੇ ਦੀ ਲੋੜ ਦੀ ਗਵਾਹੀ ਭਰਦੀਆਂ ਹਨ। ਰੋਟੀ ਬਨਾਉਣ ਲਈ ਆਟੇ, ਪਾਣੀ ਅਤੇ ਅਗਨੀ ਆਦਿ ਦੀ ਲੋੜ ਹੈ। ਜੇ ਕਰ ਅਸੀਂ ਇਨ੍ਹਾਂ ਦਾ ਵੀ ਪਿਛੋਕੜ ਦੇਖੀਏ ਤਾਂ ਇਹ ਵੀ ਕੁੱਝ ਵਸਤਾਂ ਦੇ ਆਪਸੀ ਮੇਲ ਨਾਲ ਹੀ ਬਣ ਸਕੀਆਂ। ਕਪੜੇ ਦਾ ਸਰੂਪ ਨਾ ਬਣਦਾ ਜੇਕਰ ਇੱਕ-ਇੱਕ ਤੰਦ, ਇੱਕ ਦੂਜੇ ਦੇ ਗਲੇ ਮਿਲਣ ਲਈ ਤਿਆਰ ਨ ਹੁੰਦਾ। ਸਾਡੇ ਰਹਿਣ ਲਈ ਇਹ ਮਕਾਨ ਨਾ ਹੁੰਦੇ ਜੇਕਰ ਇੱਕ ਇੱਟ ਦੂਜੀ ਇੱਟ ਨਾਲ ਮਿਲ ਬੈਠ ਭਾਈਚਾਰੇ ਦੇ ਸਿਧਾਂਤ ਨੂੰ ਸਵੀਕਾਰ ਨਾ ਕਰਦੀ। ਈਸ਼ਵਰ ਨੇ ਵੀ ਇਨਸਾਨ ਦੀ ਸਿਰਜਣਾ ਕਰਨ ਤੋਂ ਪਹਿਲਾਂ ਮਿੱਟੀ, ਹਵਾ, ਪਾਣੀ, ਅਗਨੀ ਆਦਿ ਨੂੰ ਆਪਸ 'ਚ ਮਿਲਣ ਦਾ ਹੁਕਮ ਕੀਤਾ ਜੋ ਇੱਕ ਭਾਈਚਾਰੇ ਦਾ ਸਿਧਾਂਤ ਹੈ। ਇਸ ਦੇ ਫਲਸਰੂਪ ਇਹ ਇਨਸਾਨ ਹੋਂਦ 'ਚ ਆਇਆ ਅਤੇ ਅਕਾਲਪੁਰਖ ਨੇ ਇਸ ਨੂੰ ਬੁੱਧੀ ਦੇ ਕੇ 84 ਲੱਖ ਜੀਵਾਂ ਦਾ ਬਾਦਸ਼ਾਹ ਬਣਾ ਦਿੱਤਾ। ਇਨਸਾਨ ਨੂੰ ਇਹ ਬੁੱਧੀ ਤਾਂ ਇਸ ਲਈ ਦਿੱਤੀ ਸੀ ਕਿ ਇਸ ਦਾ ਸਹੀ ਉਪਯੋਗ ਕਰਦਿਆਂ ਇਹ ਇੱਕ ਸੱਚੇ ਭਾਈਚਾਰੇ ਦੇ ਪੌਦੇ ਨੂੰ ਹਰਾ ਭਰਾ ਰੱਖੇਗਾ ਅਤੇ ਉਸ ਅਕਾਲਪੁਰਖ ਦਾ ਸਿਮਰਨ ਕਰਕੇ ਆਪਣਾ ਜੀਵਨ ਸਫਲ ਕਰੇਗਾ ਪਰ ਅੱਜ ਇਨਸਾਨ ਭਾਈਚਾਰੇ ਦੀਆਂ ਸਾਰੀਆਂ ਸੀਮਾਂ ਤੋੜ ਕੇ ਬੁੱਧੀਹੀਣ ਜੀਵਾਂ ਵਾਲੇ ਕੰਮ ਕਰਨ ਲੱਗ ਪਿਆ ਹੈ।

## ਐ ਇਨਸਾਨ !

ਜ਼ਰਾ ਸੋਚ, ਵਿਚਾਰ, ਕਿ ਤੇਰੀ ਸਿਰਜਣਾ ਕਰਨ ਲਈ ਈਸ਼ਵਰ ਨੇ ਵੀ ਭਾਈਚਾਰੇ ਦੇ ਸਿਧਾਂਤ ਨੂੰ ਅਪਣਾਇਆ।

**ਕੀ ਤੈਨੂੰ ਚੰਗਾ ਜੀਵਨ ਜਿਉਣ ਲਈ ਭਾਈਚਾਰੇ ਦੀ ਲੋੜ ਨਹੀਂ????**

ਜੇਕਰ ਅਸੀਂ ਸਭ ਧਰਮਾਂ ਅਤੇ ਵਰਗਾਂ ਦੇ ਲੋਕਾਂ ਨੂੰ ਇੱਕ ਸੱਚੇ ਭਾਈਚਾਰੇ ਨਾਲ ਨਾ ਜੋੜਿਆ ਤਾਂ ਸਾਡੀ ਹੋਂਦ ਹੀ ਖ਼ਤਮ ਹੋ ਜਾਵੇਗੀ ਕਿਉਂਕਿ ਇਨਸਾਨ ਦੀ ਹੋਂਦ ਇੱਕ ਸੱਚੇ ਭਾਈਚਾਰੇ ਦੇ ਸਿਧਾਂਤ ਨੂੰ ਅਮਲ 'ਚ ਲਿਆਉਣ ਨਾਲ ਹੀ ਬਣੀ ਸੀ।

—0—

7589264221

**ਪੰਜਾਬੀ**

**ਸਾਡੀ ਮਾਂ ਬੋਲੀ ਹੈ।**

**ਇਸ 'ਤੇ ਮਾਣ ਕਰੋ।**

**ਪੰਜਾਬੀ ਬੋਲੋ।**

**ਪੰਜਾਬੀ ਪੜ੍ਹੋ**

**ਪੰਜਾਬੀ ਲਿਖੋ।**

**ਪੰਜਾਬੀ ਦਾ ਸਨਮਾਨ ਕਰੋ।**

# ਸਿੱਖ ਧਰਮ ਅਤੇ ਮਨੁੱਖੀ ਅਧਿਕਾਰ

ਡਾ: ਪਰਮਵੀਰ ਸਿੰਘ,
ਸਿੱਖ ਵਿਸ਼ਵਕੋਸ਼ ਵਿਭਾਗ,
ਪੰਜਾਬੀ ਯੂਨੀ., ਪਟਿਆਲਾ

ਸਮਾਜ ਵਿਚ ਸਵੈਮਾਨ ਭਰਪੂਰ ਜੀਵਨ ਬਸਰ ਕਰਨ ਲਈ ਤਿੰਨ ਵਸਤਾਂ ਦਾ ਬਹੁਤ ਹੀ ਮਹੱਤਵਪੂਰਨ ਯੋਗਦਾਨ ਹੈ - ਰੋਟੀ, ਕੱਪੜਾ ਅਤੇ ਮਕਾਨ। ਇਹ ਤਿੰਨੇ ਵਸਤਾਂ ਜੀਵਨ ਦੀਆਂ ਮਹੱਤਵਪੂਰਨ ਮੁਢਲੀਆਂ ਲੋੜਾਂ ਹਨ ਜਿਨ੍ਹਾਂ ਦੀ ਪੂਰਤੀ ਲਈ ਮਨੁੱਖ ਕਿਸੇ ਵੀ ਹੱਦ ਤੱਕ ਜਾ ਸਕਦਾ ਹੈ। ਜਿਹੜੇ ਮਨੁੱਖਾਂ ਦੇ ਜੀਵਨ ਵਿਚ ਇਹ ਤਿੰਨੇ ਵਸਤਾਂ ਅਸਾਨੀ ਨਾਲ ਪੂਰੀਆਂ ਹੋ ਸਕਦੀਆਂ ਹਨ, ਉਹ ਅਜਿਹੀਆਂ ਵਸਤਾਂ ਦੀ ਭਾਲ ਅਤੇ ਪੂਰਤੀ ਵਿੱਚ ਲੱਗ ਜਾਂਦੇ ਹਨ ਜਿਹੜੀਆਂ ਉਨ੍ਹਾਂ ਨੂੰ ਹੋਰ ਵਧੇਰੇ ਸੁੱਖ ਅਤੇ ਅਰਾਮ ਪ੍ਰਦਾਨ ਕਰਨ ਵਿਚ ਸਹਾਈ ਹੋਣ। ਮਨੁੱਖ ਪੌੜੀ ਦੇ ਡੰਡੇ ਵਾਂਗ ਹਮੇਸ਼ਾਂ ਉੱਪਰ ਨੂੰ ਜਾਣ ਦੀ ਇੱਛਾ ਰੱਖਦਾ ਹੈ ਅਤੇ ਜਿਸ ਪੱਧਰ 'ਤੇ ਇਕ ਵਾਰੀ ਉਹ ਪਹੁੰਚ ਜਾਂਦਾ ਹੈ, ਉਸ ਤੋਂ ਹੇਠਾਂ ਆਉਣ ਤੋਂ ਇਨਕਾਰੀ ਹੋ ਜਾਂਦਾ ਹੈ। ਆਪਣੇ ਪੱਧਰ ਨੂੰ ਕਾਇਮ ਰੱਖਣ ਜਾਂ ਉਸ ਨੂੰ ਹੋਰ ਵਧੇਰੇ ਉੱਪਰ ਵੱਲ ਲਿਜਾਣ ਲਈ ਉਹ ਕਿਸੇ ਵੀ ਹੱਦ ਤੱਕ ਜਾ ਸਕਦਾ ਹੈ। ਆਪਣੇ ਉਦੇਸ਼ ਦੀ ਪੂਰਤੀ ਲਈ ਕਈ ਵਾਰੀ ਉਹ ਕੁਦਰਤ ਦੇ ਨਿਯਮਾਂ, ਪੈਗ਼ੰਬਰਾਂ ਅਤੇ ਧਾਰਮਿਕ ਪੁਰਖਾਂ ਦੁਆਰਾ ਦਿੱਤੇ ਜਾਂਦੇ ਸੰਦੇਸ਼ ਨੂੰ ਵੀ ਅੱਖੋਂ ਪਰੋਖੇ ਕਰ ਦਿੰਦਾ ਹੈ। ਅਜਿਹਾ ਨਹੀਂ ਕਿ ਉਹ ਆਪਣੇ ਧਰਮ ਜਾਂ ਧਾਰਮਿਕ ਪੁਰਖਾਂ ਦੀ ਹਸਤੀ ਵਿਚ ਵਿਸ਼ਵਾਸ ਰੱਖਣ ਤੋਂ ਇਨਕਾਰ ਕਰ ਦਿੰਦਾ ਹੈ। ਉਹ ਧਾਰਮਿਕ ਹਸਤੀਆਂ ਵਿਚ ਵਿਸ਼ਵਾਸ ਰੱਖਦਾ ਹੀ ਨਹੀਂ ਬਲਕਿ ਉਸ ਦਾ ਪ੍ਰਗਟਾਵਾ ਵੀ ਦੂਜਿਆਂ ਤੋਂ ਵਧੇਰੇ ਕਰਦਾ ਹੈ। ਆਪਣੇ ਪਦਾਰਥਕ ਉਦੇਸ਼ ਦੀ ਪੂਰਤੀ ਲਈ ਆਪਣੇ ਪਰਮਾਰਥਕ ਸੰਦੇਸ਼ ਨੂੰ ਲਾਂਭੇ ਕਰਨ ਵਿਚ ਉਸ ਨੂੰ ਕੋਈ ਬੁਰਾਈ ਨਜ਼ਰ ਨਹੀਂ ਆਉਂਦੀ ਬਲਕਿ ਉਸ ਤੋਂ ਬਚਣ ਲਈ ਉਹ ਨਵੀਆਂ ਦਲੀਲਾਂ ਘੜਨ ਲੱਗ ਪੈਂਦਾ ਹੈ। ਮਨੁੱਖ ਦਾ ਇਹ ਸੁਭਾਅ ਉਸ ਦੇ ਧਰਮ, ਸਮਾਜ ਅਤੇ ਰਾਸ਼ਟਰ ਦੀ ਉਸਾਰੀ ਸਮੇਂ ਵੀ ਦੇਖਣ ਨੂੰ ਮਿਲਦਾ ਹੈ। ਦੂਜਿਆਂ ਤੋਂ ਅੱਗੇ ਲੰਘਣ ਦੀ ਹੋੜ ਵਿਚ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਕਦਰਾਂ-ਕੀਮਤਾਂ ਨੂੰ ਅੱਖੋਂ ਪਰੋਖੇ ਕਰਨਾ ਉਸ ਲਈ ਆਮ ਗੱਲ ਹੋ ਜਾਂਦੀ ਹੈ।

ਸੰਸਾਰ ਦਾ ਇਤਿਹਾਸ ਬਹੁ-ਕੌਮੀ, ਬਹੁ-ਨਸਲੀ, ਬਹੁ-ਭਾਸ਼ੀ ਅਤੇ ਬਹੁ-ਵਿਸ਼ਵਾਸੀ ਹੋਂਦ ਦਾ ਪ੍ਰਗਟਾਵਾ ਕਰਦਾ ਹੈ। ਆਪਣੀ ਕੌਮ, ਨਸਲ, ਭਾਸ਼ਾ ਅਤੇ ਵਿਸ਼ਵਾਸ ਨੂੰ ਦੂਜਿਆਂ ਤੋਂ ਸ੍ਰੇਸ਼ਟ ਦਰਸਾਉਣ ਅਤੇ ਸਥਾਪਿਤ ਕਰਨ ਦੀ ਬਿਰਤੀ ਲਗ-ਪਗ ਹਰ ਦੁਨਿਆਵੀ ਮਨੁੱਖ ਵਿਚ ਦੇਖਣ ਨੂੰ ਮਿਲਦੀ ਹੈ। ਇਸੇ ਬਿਰਤੀ ਦੇ ਮੱਦੇਨਜ਼ਰ ਸਮਾਜਿਕ, ਧਾਰਮਿਕ, ਰਾਜਨੀਤਿਕ, ਆਰਥਿਕ ਅਤੇ ਭੂਗੋਲਿਕ ਖੇਤਰਾਂ 'ਤੇ ਕਬਜ਼ਾ ਕਰਕੇ ਦੂਜਿਆਂ ਨੂੰ ਆਪਣੇ ਅਧੀਨ ਕਰਨ ਦੀ ਰੁਚੀ ਦਾ ਵਰਤਾਰਾ ਦਿਨੋ ਦਿਨ ਵੱਧਦਾ ਹੀ ਜਾ ਰਿਹਾ ਹੈ। ਪਹਿਲੀ ਅਤੇ ਦੂਜੀ ਸੰਸਾਰ ਜੰਗ ਏਸੇ ਬਿਰਤੀ ਦਾ ਹੀ ਸਿੱਟਾ ਹਨ। ਦੂਜੀ ਸੰਸਾਰ ਜੰਗ ਦੇ ਸਮੇਂ ਤੱਕ ਬਹੁਤ ਸਾਰੇ ਦੇਸ਼ਾਂ ਨੇ ਅਜਿਹੇ ਮਾਰੂ ਹਥਿਆਰ ਵਿਕਸਿਤ ਕਰ ਲਏ ਸਨ ਜਿਹੜੇ ਮਿੰਟਾਂ-ਸਕਿੰਟਾਂ ਵਿਚ ਹੀ ਦੂਜੇ ਦੇਸ਼ਾਂ ਨੂੰ ਤਬਾਹ ਕਰਨ ਦੇ ਸਮਰੱਥ ਸਨ। ਦੂਜੀ ਸੰਸਾਰ ਜੰਗ ਉਪਰੰਤ ਬਹੁਤ ਸਾਰੇ ਵਿਕਸਿਤ ਦੇਸ਼ ਵਿਕਾਸਸ਼ੀਲ ਦੇਸ਼ਾਂ ਦੀ ਲੜੀ ਵਿਚ ਸ਼ਾਮਲ ਹੋ ਗਏ ਸਨ ਅਤੇ ਵਿਕਾਸਸ਼ੀਲ ਦੇਸ਼ ਗਰੀਬੀ ਅਤੇ ਭੁੱਖਮਰੀ ਨਾਲ ਜੂਝਣ ਲਈ ਮਜਬੂਰ ਹੋ ਗਏ ਸਨ। ਇਸ ਸੰਸਾਰ ਜੰਗ ਉਪਰੰਤ ਕੇਵਲ ਦੇਸ਼ਾਂ ਦੀਆਂ ਸੀਮਾਵਾਂ ਹੀ ਨਹੀਂ ਬਲਕਿ ਵਾਤਾਵਰਨ ਦਾ ਚੱਕਰ ਵੀ ਬਦਲਣਾ ਅਰੰਭ ਹੋ ਗਿਆ ਸੀ। ਦੂਜੀ ਸੰਸਾਰ ਜੰਗ ਉਪਰੰਤ ਬਹੁਤ ਸਾਰੇ ਦੇਸਾਂ ਨੇ ਜੰਗ ਤੋਂ ਤੌਬਾ ਕਰ ਲਈ ਸੀ। ਭਾਵੇਂ ਕਿ ਬਹੁਤ ਸਾਰੇ ਮੁਲਕਾਂ ਨੇ ਜੰਗ ਤੋਂ ਦੂਰ ਰਹਿਣ ਦਾ ਸੰਦੇਸ਼ ਦਿੱਤਾ ਹੈ ਪਰ ਅੰਦਰੂਨੀ ਅਤੇ ਬਾਹਰੀ ਸੁਰੱਖਿਆ ਦੇ ਨਾਂ 'ਤੇ ਉਨ੍ਹਾਂ ਨੇ ਅਜਿਹੇ ਮਾਰੂ ਹਥਿਆਰ ਵਿਕਸਿਤ ਕਰ ਲਏ ਹਨ ਜਿਹੜੇ ਕੁੱਝ ਪਲਾਂ ਵਿਚ ਹੀ ਦੁਨੀਆ ਨੂੰ ਖ਼ਤਮ ਕਰਨ ਦੇ ਸਮਰੱਥ ਹਨ। ਕੋਈ ਵੀ ਮੁਲਕ ਤੀਜੀ ਸੰਸਾਰ ਜੰਗ ਨਹੀਂ ਚਾਹੁੰਦਾ ਕਿਉਂਕਿ ਇਸ ਤੋਂ ਪੈਦਾ ਹੋਣ ਵਾਲੇ ਨਤੀਜਿਆਂ ਤੋਂ ਸਾਰੇ ਜਾਣੂ ਹਨ। ਜਰਮਨ ਵਿਚ ਪੈਦਾ ਹੋਇਆ ਸੰਸਾਰ ਦਾ ਪ੍ਰਸਿੱਧ ਵਿਦਵਾਨ ਅਤੇ ਸਾਇੰਸਦਾਨ ਐਲਬਰਟ ਆਇਨਸਟਾਇਨ ਕਹਿੰਦਾ ਹੈ ਕਿ 'ਮੈਨੂੰ ਇਹ ਨਹੀਂ ਪਤਾ ਕਿ ਤੀਜੀ ਸੰਸਾਰ ਜੰਗ ਕਿਹੜੇ ਹਥਿਆਰਾਂ ਨਾਲ ਲੜੀ ਜਾਏਗੀ, ਪਰ ਚੌਥੀ ਸੰਸਾਰ ਜੰਗ ਸੋਟੀਆਂ ਅਤੇ ਪੱਥਰਾਂ ਨਾਲ ਹੀ ਲੜੀ ਜਾਏਗੀ।' **(I know not with what weapons World**

War III will be fought, but World War IV will be fought with sticks and stones.)

ਜਦੋਂ ਆਮ ਲੋਕਾਂ ਅਤੇ ਦੇਸ਼ਾਂ ਦੇ ਹਾਕਮਾਂ 'ਤੇ ਮਾਰੂ ਰੁਚੀ ਭਾਰੂ ਹੋ ਜਾਂਦੀ ਹੈ ਤਾਂ ਵਿਦਵਾਨ ਅਤੇ ਸੂਝਵਾਨ ਮਨੁੱਖਾਂ ਦੁਆਰਾ ਪੈਦਾ ਕੀਤੀ ਸੋਝੀ ਅਧੀਨ ਨਿਰਪੱਖ ਸੋਚ ਦੇ ਧਾਰਨੀ ਇਸ ਦਾ ਬਦਲ ਲੱਭਣ ਦਾ ਯਤਨ ਕਰਨ ਲੱਗ ਪੈਂਦੇ ਹਨ ਤਾਂ ਕਿ ਸਮਾਜ ਵਿਚ ਪੈਦਾ ਹੋ ਰਹੀ ਖਿੱਚੋਤਾਣ ਨੂੰ ਕਿਸੇ ਹੱਦ ਤੱਕ ਘਟਾਇਆ ਜਾ ਸਕੇ ਅਤੇ ਹਾਕਮਾਂ ਨੂੰ ਤਬਾਹੀ ਵਾਲੇ ਮਾਰਗ 'ਤੇ ਜਾਣ ਤੋਂ ਰੋਕਿਆ ਜਾ ਸਕੇ। ਦੂਜੀ ਸੰਸਾਰ ਜੰਗ ਤੋਂ ਬਾਅਦ ਹੀ ਇਸ ਦਿਸ਼ਾ ਵੱਲ ਯਤਨ ਅਰੰਭ ਹੋ ਗਏ ਸਨ ਜਿਸ ਦੇ ਸਿੱਟੇ ਵੱਜੋਂ ਬਹੁਤ ਸਾਰੀਆਂ ਅਜਿਹੀਆਂ ਸਰਕਾਰੀ ਅਤੇ ਗ਼ੈਰ-ਸਰਕਾਰੀ ਸੰਸਥਾਵਾਂ ਹੋਂਦ ਵਿਚ ਆ ਗਈਆਂ ਸਨ ਜਿਹੜੀਆਂ ਮਨੁੱਖਤਾ ਦੇ ਭਲੇ ਹਿਤ ਕਾਰਜਸ਼ੀਲ ਹਨ। ਬਹੁਤ ਸਾਰੇ ਮੁਲਕਾਂ ਨੇ ਰਲ ਕੇ ਸੰਸਾਰ ਦੀ ਇਕ ਵੱਡੀ ਸੰਸਥਾ ਹੋਂਦ ਵਿਚ ਲਿਆਂਦੀ ਜਿਸ ਨੂੰ ਸੰਯੁਕਤ ਰਾਸ਼ਟਰ ਸੰਘ (United Nations Organization) ਦਾ ਨਾਂ ਦਿੱਤਾ ਗਿਆ। ਇਸ ਸੰਸਥਾ ਵਿਚ ਅੱਗੇ ਹੋਰ ਕਈ ਉਪ-ਸੰਸਥਾਵਾਂ ਹੋਂਦ ਵਿਚ ਆਈਆਂ ਜਿਹੜੀਆਂ ਕਿ ਸਮੇਂ-ਸਮੇਂ 'ਤੇ ਵਿਭਿੰਨ ਮੁਲਕਾਂ ਨੂੰ ਪੇਸ਼ ਆਉਂਦੀਆਂ ਸਮੱਸਿਆਵਾਂ ਦਾ ਹੱਲ ਕਰਨ ਲਈ ਯਤਨਸ਼ੀਲ ਰਹਿੰਦੀਆਂ ਹਨ। ਇਸ ਵੱਡੀ ਸੰਸਥਾ ਨੇ ਮਨੁੱਖੀ ਅਧਿਕਾਰਾਂ ਪ੍ਰਤੀ ਚੇਤਨਾ ਪੈਦਾ ਕਰਨ ਲਈ 10 ਦਸੰਬਰ 1948 ਨੂੰ ਸੰਯੁਕਤ ਰਾਸ਼ਟਰ ਦੀ ਆਮ ਸਭਾ ਵਿਖੇ ਮਨੁੱਖੀ ਅਧਿਕਾਰਾਂ ਦੀ ਵਕਾਲਤ ਕਰਦੇ ਹੋਏ ਉਨ੍ਹਾਂ ਪ੍ਰਤੀ ਸੁਚੇਤ ਕਰਨ ਹਿੱਤ ਇਕ ਸਰਬਸਾਂਝਾ ਘੋਸ਼ਣਾ-ਪੱਤਰ ਜਾਰੀ ਕੀਤਾ ਜਿਸ ਨੂੰ United Nations Universal Declaration of Human Rights 1948 ਦਾ ਨਾਂ ਦਿੱਤਾ ਗਿਆ ਸੀ। ਭੇਦਭਾਵ ਮੁਕਤ ਸਹਿਹੋਂਦ ਅਤੇ ਸਹਿਯੋਗ 'ਤੇ ਅਧਾਰਿਤ ਇਸ ਘੋਸ਼ਣਾ-ਪੱਤਰ ਵਿਚ ਸੁਤੰਤਰਤਾ (Freedom), ਨਿਆਂ (Justice) ਅਤੇ ਸ਼ਾਂਤੀ (Peace) ਨੂੰ ਮਨੁੱਖੀ ਅਣਖ ਅਤੇ ਸਵੈਮਾਨ ਨੂੰ ਕਾਇਮ ਰੱਖਣ ਦਾ ਅਧਾਰ ਮੰਨਿਆ ਗਿਆ। 10 ਦਸੰਬਰ ਨੂੰ ਮਨੁੱਖੀ ਅਧਿਕਾਰਾਂ ਪ੍ਰਤੀ ਸੁਚੇਤ ਕਰਨ ਲਈ ਸਭ ਤੋਂ ਪਹਿਲਾ ਹੰਭਲਾ ਮਾਰਿਆ ਗਿਆ ਸੀ ਅਤੇ ਇਸ ਦਿਨ ਹੋਈ ਵਿਚਾਰ ਪ੍ਰਤੀ ਸਦੀਵੀ ਤੌਰ 'ਤੇ ਜਾਗਰੂਕਤਾ ਪੈਦਾ ਕਰਨ ਲਈ ਉਸੇ ਦਿਨ ਨੂੰ 'ਮਨੁੱਖੀ ਅਧਿਕਾਰ ਦਿਵਸ' ਵੱਜੋਂ ਮਨਾਉਣ ਦਾ ਸੰਦੇਸ਼ ਦਿੱਤਾ ਗਿਆ ਹੈ। ਕਿਸੇ ਵੀ ਮੁਲਕ ਦੀ ਕੋਈ ਵੀ ਸੰਸਥਾ ਇਹ ਦਿਵਸ ਮਨਾਉਣ ਲਈ ਅਜ਼ਾਦ ਹੈ ਬਸ਼ਰਤੇ ਕਿ ਉਸ ਦੁਆਰਾ ਕੀਤੇ ਜਾ ਰਹੇ ਕਾਰਜਾਂ ਵਿਚੋਂ ਮਨੁੱਖੀ ਅਧਿਕਾਰਾਂ ਪ੍ਰਤੀ ਚੇਤਨਾ ਪ੍ਰਗਟ ਹੁੰਦੀ ਹੋਵੇ।

ਸੰਸਾਰ ਦੇ ਸਮੂਹ ਮੁਲਕਾਂ ਦੀਆਂ ਵੱਖੋ-ਵੱਖਰੀਆਂ ਸਮੱਸਿਆਵਾਂ ਹਨ ਜਿਹੜੀਆਂ ਕਿ ਉਨ੍ਹਾਂ ਦੀਆਂ ਸਥਾਨਕ ਲੋੜਾਂ ਨੂੰ ਸਾਹਮਣੇ ਰੱਖ ਕੇ ਪੈਦਾ ਹੁੰਦੀਆਂ ਹਨ। ਸਥਾਨਕ ਪੱਧਰ 'ਤੇ ਪੇਸ਼ ਆਉਂਦੀਆਂ ਮਨੁੱਖੀ ਅਧਿਕਾਰਾਂ ਦੀਆਂ ਸਮੱਸਿਆਵਾਂ ਦੇ ਸਨਮੁਖ ਆਮ ਲੋਕਾਂ ਦੇ ਮਨ ਵਿਚ ਚੇਤਨਾ ਪੈਦਾ ਕਰਨ ਲਈ ਸਥਾਨਕ ਪੱਧਰ ਦੇ ਬਹੁਤ ਸਾਰੇ ਮਨੁੱਖੀ ਅਧਿਕਾਰ ਸੰਗਠਨ ਹੋਂਦ ਵਿਚ ਆਏ ਹਨ ਜਿਹੜੇ ਆਪੋ-ਆਪਣੇ ਇਲਾਕਿਆਂ ਵਿਚ ਕਾਰਜਸ਼ੀਲ ਹਨ। ਮਨੁੱਖੀ ਅਧਿਕਾਰ ਸੰਗਠਨ ਸਥਾਨਕ ਪੱਧਰ ਤੋਂ ਲੈ ਕੇ ਅੰਤਰ-ਰਾਸ਼ਟਰੀ ਪੱਧਰ ਤੱਕ ਕਾਰਜ ਕਰ ਰਹੇ ਹਨ।

ਮਨੁੱਖੀ ਅਧਿਕਾਰਾਂ ਪ੍ਰਤੀ ਜਿਹੜੀ ਚੇਤਨਾ ਦੂਜੀ ਸੰਸਾਰ ਜੰਗ ਤੋਂ ਬਾਅਦ ਵਿੱਚ ਪੈਦਾ ਹੋਈ ਦੱਸੀ ਜਾਂਦੀ ਹੈ, ਧਰਮਾਂ ਨੂੰ ਮੰਨਣ ਵਾਲੇ ਉਸ ਨੂੰ ਆਪੋ-ਆਪਣੇ ਧਰਮ ਦੇ ਅਰੰਭ ਨਾਲ ਜੋੜ ਕੇ ਦੇਖਦੇ ਹਨ। ਹਰ ਧਰਮ ਦੇ ਅਰੰਭ ਵਿਚ ਅਜਿਹੀਆਂ ਸਮੱਸਿਆਵਾਂ ਮੌਜੂਦ ਸਨ ਜਿਹੜੀਆਂ ਮਨੁੱਖੀ ਭਲਾਈ ਅਤੇ ਭਾਈਚਾਰੇ ਦੀ ਸਥਾਪਤੀ ਤੋਂ ਦੂਰ ਲੈ ਕੇ ਜਾਂਦੀਆਂ ਸਨ। 'ਰਾਮ ਰਾਜ', ਬੇਗਮਪੁਰਾ ਅਤੇ kingdom of God on Earth ਦਾ ਆਦਰਸ਼ ਧਰਮਾਂ ਦੇ ਇਤਿਹਾਸ ਵਿਚ ਦੇਖਣ ਨੂੰ ਮਿਲਦਾ ਹੈ ਜਿਹੜਾ ਕਿ ਆਦਰਸ਼ ਸਮਾਜ ਦੀ ਸਥਾਪਨਾ 'ਤੇ ਕੇਂਦਰਿਤ ਹੈ। ਆਦਰਸ਼ ਸਮਾਜ ਦੀ ਸਥਾਪਨਾ ਮਨੁੱਖੀ

*ਬਾਕੀ ਅਗਲੇ ਅੰਕ ਵਿੱਚ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❁ ਈਮਾਨ ❁

ਪੰਛੀ, ਖੰਭਾਂ ਦੇ ਜ਼ੋਰ ਪਰਵਾਜ਼ ਭਰਦੇ,
ਟਿਕਟ ਲੈ ਕੇ ਚੜ੍ਹਦੇ ਨਹੀਂ ਰੇਲ ਉੱਤੇ।
ਟੁੱਟੀ ਰੋਡ ਦੀ ਨਹੀਂ ਸ਼ਕਾਇਤ ਕਰਦੇ,
ਪੈਸਾ ਫੂਕਦੇ ਨਹੀਂ ਉਹ ਤੇਲ ਉੱਤੇ।
ਕਤਲ ਕਰਦੇ, ਤੇ ਠੱਗੀਆਂ ਮਾਰਦੇ ਨਹੀਂ,
ਛੁੱਟਦੇ ਨਹੀਂ ਕਚਹਿਰੀ ਬੇਲ ਉੱਤੇ।
ਕਰਦੇ ਨਹੀਂ ਘੁਟਾਲੇ ਉਹ ਕੈਲਵੀ ਜੀ!
ਲਾਉਂਦੇ ਨਹੀਂ ਈਮਾਨ ਨੂੰ ਸੇਲ ਉੱਤੇ।

----- 0 -----

### ❁ ਪਰਧਾਨਗੀ ❁

ਓਸ ਮਰਦ ਨੂੰ ਦੁਨੀਆ ਸਤਿਕਾਰਦੀ ਨਾ,
ਛੱਡ ਦੇਵੇ ਜੋ ਮਰਦ, ਮਰਦਾਨਗੀ ਨੂੰ।
ਘੁੰਮ ਘੁੰਮ ਕੇ ਧਰਤੀ ਨਾ ਅਜੇ ਥੱਕੀ,
ਛੱਡਿਆ ਸਮੇਂ ਨਾ ਅਪਣੀ ਰਵਾਨਗੀ ਨੂੰ।
ਜ਼ਿੰਦ ਅਪਣੀ, ਕਿਵੇਂ ਅਸੀਂ ਛੱਡ ਦੇਈਏ?
ਕਾਬੂ ਕੈਲਵੀ ਕਰ ਹੈਰਾਨਗੀ ਨੂੰ।
ਜਿੰਨਾ ਚਿਰ ਨਹੀਂ ਅਸੀਂ ਸਰੀਰ ਛੱਡਦੇ,
ਛੱਡਣਾ ਅਸਾਂ ਨਾ ਮੂਲ, ਪਰਧਾਨਗੀ ਨੂੰ।

----- 0 -----

### ❁ ਕੀ ਬਣੂ ? ❁

ਰਿਸ਼ਤੇ, ਸਾਕ ਸਕੀਰੀਆਂ ਭੁੱਲ ਰਹੇ ਹਾਂ,
ਨਵੀਂ ਨਸਲ ਨੂੰ ਪਤਾ ਨਹੀਂ ਮਾਸੀਆਂ ਦਾ।
ਜਿਹੜਾ ਪੰਜਵੀਂ 'ਚ ਅੱਜ ਜੁਆਕ ਪੜ੍ਹਦਾ,
ਉਹਨੂੰ ਪਤਾ ਨਹੀਂ ਯਾਰ ਉਦਾਸੀਆਂ ਦਾ।
ਸਭਿਆਚਾਰ ਵਿਰਾਸਤ ਦੀ ਜੜ੍ਹ ਸੁੱਕੀ,
ਆਦੀ ਹੋਇਆ ਪੰਜਾਬੀ ਗਿਲਾਸੀਆਂ ਦਾ।
ਸੋਚੇ ਕੈਲਵੀ! ਮੱਥੇ ਤੇ ਹੱਥ ਮਾਰੇ,
ਕੀ ਬਣੂ ਪੰਜਾਬ ਦੇ ਵਾਸੀਆਂ ਦਾ?

----- 0 -----

### ❁ ਗੁਣ/ਗਿਆਨ ❁

ਖਿੜੇ ਫੁੱਲ, ਤਾਂ ਫੁੱਲ 'ਚੋਂ ਮਹਿਕ ਆਵੇ,
ਗੁੱਝਾ ਰਹੇ ਨਾ ਗੁਣ, ਗਿਆਨ ਬੇਲੀ।
ਧੁੰਧ ਮਿਟ ਜਾਂਦੀ, ਚਾਨਣ ਫੈਲ ਜਾਂਦਾ,
ਜਦੋਂ ਚਮਕਦਾ ਗਗਨ ਵਿੱਚ ਭਾਨ, ਬੇਲੀ।
ਦਿਲਾਂ ਵਿੱਚ ਝਰਨਾਹਟ ਛਿੜ ਪੈਂਦੀ,
ਜਦੋਂ ਛਿੜਦੀ ਹੈ ਰਾਗ ਦੀ ਤਾਨ ਬੇਲੀ।
ਚੁੰਮਦਾ, ਜਦੋਂ ਕੋਈ ਕੈਲਵੀ ਤਾਰਿਆਂ ਨੂੰ,
ਦੁਨੀਆਂ ਵੇਖਦੀ, ਹੋ ਹੈਰਾਨ ਬੇਲੀ।

----- 0 -----

### ❁ ਨਿਸਚਾ ਤੁਰਨ ਦਾ ❁

ਚਰਖਾ ਡਾਹ ਲਿਆ ਰੰਗਲਾ, ਗਲੀ ਅੰਦਰ,
ਪੂਣੀ ਅਕਲ ਦੀ, ਕੋਲ ਨਹੀਂ, ਕੀ ਕੱਤਾਂ?
ਇੱਟਾਂ ਬਾਝ, ਨਾ ਉਸਰਦੀਆਂ ਕਦੇ ਕੰਧਾਂ,
ਕੰਧਾਂ ਬਾਝ ਨਾ ਬੇਲੀਆ ਪੈਣ ਛੱਤਾਂ।
ਪੈਂਡਾ ਜ਼ਿੰਦਗੀ ਦਾ ਤਾਂ ਹੀ ਤਹਿ ਹੁੰਦੈ,
ਨਿਸਚਾ ਤੁਰਨ ਦਾ, ਹੋਣ ਮਜ਼ਬੂਤ ਲੱਤਾਂ।
ਮੱਤ ਮਾਰੀ ਹੰਕਾਰ ਨੇ ਕੈਲਵੀ ਦੀ,
ਸੁਣਦਾ ਕਿਸੇ ਦੀਆਂ ਨਹੀਂ ਹੁਣ ਇਹ ਮੱਤਾਂ।

----- 0 -----

*9878381474*

ਕਾਵਿ-ਕਿਆਰੀ

## 'ਦਾਜ ਲੈਣਾ ਤੇ ਦੇਣਾ ਜ਼ੁਰਮ ਹੈ'

ਸੁਖਦੇਵ ਸਿੰਘ 'ਜਾਚਕ'

ਦਾਜ ਕਰੇ ਬਰਬਾਦ ਦਾਜ ਤਾਂ ਬੜਾ ਹੀ ਮਾੜਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਬਜ਼ੁਰਗ ਸਿਆਣੇ ਲੋਕਾਂ ਨੇ ਸੀ ਰੀਤ ਚਲਾਈ।
ਨਿੱਤ ਵਰਤੋਂ ਦੀਆਂ ਵਸਤਾਂ ਦੇਣ ਜਦ ਧੀ ਵਿਆਹੀ।
ਸਹੁਰੇ ਜੇ ਕਰ ਦੇਣ ਵੱਖਰਾ, ਹੁੰਦਾ ਰਹੇ ਗੁਜ਼ਾਰਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਅੱਜ ਕਲ੍ਹ ਦੇ ਲੋਕਾਂ ਨੇ ਇਸਨੂੰ ਇਕ ਵਪਾਰ ਬਣਾਇਆ।
ਧੀਆਂ ਪੁੱਤਰਾਂ ਦੇ ਮੁੱਲ ਲਾਉਂਦੇ ਹਰ ਕੋਈ ਹਲਕਾਇਆ।
ਮੰਗਤਾ ਕਦੇ ਨਾ ਰੱਜਦਾ
ਜੇ ਧੰਨ ਦੁਨੀਆਂ ਦਾ ਮਿਲਜੇ ਸਾਰਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਕੋਠੀਆਂ, ਕਾਰਾਂ, ਕੈਸ਼ ਤੇ ਸੋਨਾ ਮੂੰਹ ਪਾੜ ਕੇ ਮੰਗਦੇ।
ਬੇ ਸ਼ਰਮੀ ਦੀ ਹੱਦ ਵੀ ਟੱਪਗੇ ਵੇਖੋ ਮੂਲ ਨਾ ਸੰਗਦੇ।
ਤਾਹੀਉਂ ਤਾਂ ਧੀਆਂ ਮਾਰਨ ਦਾ ਵਰਤੇ ਪੁੱਠਾ ਕਾਰਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਗਰੀਬ ਵਿਚਾਰੇ ਧੀਆਂ ਵਾਲੇ ਹੋ ਰਹੇ ਹਨ ਕਰਜ਼ਾਈ।
ਕਈ ਜ਼ਮੀਨਾਂ ਵੇਚੀ ਜਾਂਦੇ ਕਈਆਂ ਜਾਨ ਗਵਾਈ।
ਖ਼ੂਨ ਦੀ ਹੋਲੀ ਫਿਰ ਵੀ ਖੇਡੀ ਜਾਂਦਾ ਇਹ ਹਤਿਆਰਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਕਾਨੂੰਨ ਵੀ ਕਿੱਥੇ ਛੁਪਿਆ, ਛੁਪ ਗਈਆਂ ਸਰਕਾਰਾਂ।
ਕੰਨ 'ਤੇ ਜੂੰ ਨਾ ਸਰਕੀ ਮਰ ਰਹੀਆਂ ਮੁਟਿਆਰਾਂ।
ਆਓ ਅਜੇ ਵੀ ਸੰਭਲੋ ਜਾਈਏ, ਬਚਣ ਦਾ ਕਰੋ ਚਾਰਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।
ਚੰਗੇ ਗੁਣ ਤੇ ਵਿੱਦਿਆ ਵਾਲਾ ਦਾਜ ਧੀਆਂ ਨੂੰ ਦੇਣਾ।
ਗੁਰਬਾਣੀ ਕਹੇ ਸਾਦਗੀ ਨਿਮਰਤਾ ਇਹ ਧੀਆਂ ਦਾ ਗਹਿਣਾ।
ਅੱਜ ਤੋਂ ਪ੍ਰਣ ਕਰ ਲਵੋ 'ਜਾਚਕਾ' ਕਰੋ ਨਾ ਹੋਰ ਉਜਾੜਾ।
ਨਾ ਦੇਣਾ ਨਾ ਲੈਣਾ ਦਾਜ ਤੋਂ ਕਰੋ ਕਿਨਾਰਾ।

94640-05685

—0—

## ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ

ਸਰਦਾਰ ਪੰਛੀ

ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ।
ਨੇਰ੍ਹਿਆਂ ਦੇ ਵਿੱਚ ਅਸੀਂ ਬਾਲਾਂਗੇ ਹਜ਼ਾਰ ਦੀਵੇ।

ਇਕ ਦੀਵਾ ਮੰਦਰਾਂ ਤੇ ਇਕ ਹੈ ਮਸੀਤਾਂ ਵਾਲਾ।
ਇਕ ਗੁਰਬਾਣੀ ਅਤੇ ਸੂਫ਼ੀਆਂ ਦੇ ਗੀਤਾਂ ਵਾਲਾ।
ਇਸ਼ਕ ਹਕੀਕੀ ਅਤੇ ਸੁੱਚੀਆਂ ਪ੍ਰੀਤਾਂ ਵਾਲਾ।

ਵਾਰੋ ਵਾਰੀ ਆਉਂਦੇ ਪਏ ਨੇ ਬੰਨ੍ਹ ਕੇ ਕਤਾਰ ਦੀਵੇ।
ਇਹੋ ਸਾਡੀ ਸਭਿਆ ਦੇ ਹਾਰ ਤੇ ਸ਼ਿੰਗਾਰ ਦੀਵੇ।
ਇੱਕ ਦੀਵਾ ..................... ।

ਇਕ ਇਕ ਦੀਵਾ ਹਰ ਮੱਥੇ ਵਿੱਚ ਬਾਲ ਕੇ।
ਤੇਲ ਪਾਉਣਾ ਇਨ੍ਹਾਂ ਵਿੱਚ ਚਰਬੀ ਨੂੰ ਢਾਲ ਕੇ।
ਪਿੱਠ ਲਾਉਣੀ ਨੇਰ੍ਹਿਆਂ ਦੀ ਅਸਾਂ ਭਾਲ ਭਾਲ ਕੇ।

ਇਸ ਜੰਗ ਲਈ ਅਸਾਂ ਕਰ ਲਏ ਤਿਆਰ ਦੀਵੇ।
ਸੱਚੀ ਸੁੱਚੀ ਮਿੱਟੀ ਤੋਂ ਬਣਾਏ ਘੁਮਿਆਰ ਦੀਵੇ।
ਇੱਕ ਦੀਵਾ ..................... ।

ਇਕ ਪਾਸੇ ਦੀਵੇ ਸਾਡੇ ਇਕ ਪਾਸੇ ਨੇਰ੍ਹੀਆਂ।
ਨ੍ਹੇਰੀਆਂ ਬਗਾਨੀਆਂ ਨਾ ਤੇਰੀਆਂ ਨਾ ਮੇਰੀਆਂ।
ਵੱਡਿਆਂ ਤੁਫਾਨਾਂ ਦੀਆਂ ਵੀ ਨੇ ਹਲਾ ਸ਼ੇਰੀਆਂ।

ਖੜ ਗਏ ਨੇ ਉਨ੍ਹਾਂ ਸਾਹਵੇਂ ਬਣਕੇ ਦਿਵਾਰ ਦੀਵੇ।
'ਪੰਛੀ' ਤਾਂ ਹੀ ਪੂਜਦਾ ਏ ਸਾਰਾ ਸੰਸਾਰ ਦੀਵੇ।
ਇੱਕ ਦੀਵਾ ..................... ।

94170-91668

—0—

ਕਾਵਿ-
ਕਿਆਰੀ

## ਮਿਲਿਆ ਜਨਮ ਅਮਲੋਕ ਬੰਦੇ !

*ਅਮਰੀਕ ਸਿੰਘ ਤਲਵੰਡੀ*

ਹੇਰਾ ਫੇਰੀ ਠੱਗੀ ਠੋਰੀ, ਕਿਉਂ ਕਰਨਾ ਚੁਤਰਾਈ ਤੂੰ,
ਮਿਲਿਆ ਜਨਮ ਅਮਲੋਕ ਬੰਦੇ, ਕਰਾ ਲੈ ਨੇਕ ਕਮਾਈ ਤੂੰ।

ਝੂਠ ਫਰੇਬ ਨੂੰ ਛੱਡਕੇ ਬੰਦੇ, ਸੱਚ ਦੇ ਨਾਲ ਰਿਸ਼ਤਾ ਜੋੜ।
ਲੋਭ ਨੇ ਮਨ ਮਲੀਨ ਹੈ ਕੀਤਾ, ਤਨ ਨੂੰ ਤੇਰੇ ਲੱਗਿਆ ਕੋਹੜ।
ਸਬਰ ਸੰਤੋਖੁ ਦਾ ਪੱਲਾ ਫੜਕੇ, ਦਿਲ ਵਿੱਚ ਰੱਖ ਸਮਾਈ ਤੂੰ।
ਮਿਲਿਆ ਜਨਮ ਅਮੋਲਕ ਬੰਦੇ ..................।

ਨੇਕ ਕਮਾਈ ਆਪਣੀ ਵਿਚੋਂ, ਪੁੰਨ ਦਾਨ ਵੀ ਕਰਿਆ ਕਰ।
ਕਿਸੇ ਗਰੀਬ ਗੁਰਬੇ ਦੀ, ਤਲੀ 'ਤੇ ਕੁਝ ਤਾਂ ਧਰਿਆ ਕਰ।
ਜੇ ਗੁਆਂਢੀ ਭੁੱਲਾ ਬੈਠਾ, ਜਾਵੇਂ ਕਿਵੇਂ ਪਚਾਈ ਤੂੰ।
ਮਿਲਿਆ ਜਨਮ ਅਮੋਲਕ ਬੰਦੇ ..................।

ਸਮਾਜ ਦੀ ਸੇਵਾ ਕਰਕੇ ਬੰਦੇ, ਵੱਡਾ ਬਣ ਸਕਦੇ ਇਨਸਾਨ।
ਸਮਾਜ ਦੀ ਸੇਵਾ ਉੱਤਮ ਸੇਵਾ, ਗੁਰੂਆਂ ਪੀਰਾਂ ਦਾ ਫੁਰਮਾਨ।
ਫਲ ਦੀ ਆਸ ਛੱਡਕੇ ਬੰਦੇ, ਫਰਜ਼ ਜਾ ਨਿਭਾਈ ਤੂੰ।
ਮਿਲਿਆ ਜਨਮ ਅਮੋਲਕ ਬੰਦੇ ..................।

ਚੋਰੀ, ਚੁਗਲੀ, ਨਿੰਦਿਆਂ ਤੋਂ ਵੀ,
ਆਪਣੇ ਆਪ ਨੂੰ ਬਚਾਉਣਾ ਏ।
"ਅਮਰੀਕ ਤਲਵੰਡੀ ਵਰਗਿਆਂ ਨੂੰ ਵੀ,
ਆਪਣੇ ਨਾਲ ਰਲਾਉਣਾ ਏ।
ਗੁਰੂ ਗ੍ਰੰਥ 'ਚੋਂ ਰੋਸ਼ਨੀ ਲੈ ਕੇ,
ਕਰਦੇ ਜੱਗ ਰੁਸ਼ਨਾਈ ਤੂੰ,
ਮਿਲਿਆ ਜਨਮ ਅਮੋਲਕ ਬੰਦੇ ..................।

94635-42896

—0—

## ਕਾਰਾਂ ਤੇ ਰਫ਼ਤਾਰਾਂ

*ਬਲਜੀਤ ਸਿੰਘ ਫਿੱਡਿਆਂਵਾਲਾ*

ਵੱਡੀਆਂ ਚਾਹੇ ਲੈ ਲਿਓ ਕਾਰਾਂ।
ਕਾਬੂ ਰੱਖਿਓ ਪਰ ਰਫ਼ਤਾਰਾਂ।
ਹੱਥ ਜੋੜਾਂ ਮੈਂ ਅਰਜ਼ ਗੁਜ਼ਾਰਾਂ।
ਭੰਗ ਦੇ ਭਾਅ ਤੁਰ ਜਾਇਓ ਨਾ ...........
ਜਿੰਦੜੀ ਨਾ ਇਹ ਮਿਲੇ ਦੁਬਾਰਾ,
ਮੁੜ ਕੇ ਪਛਤਾਇਓ ਨਾ ...........
ਜਿੰਦੜੀ ਨਾ ਇਹ ਮਿਲੇ ਦੁਬਾਰਾ ....

ਹੁੰਦੇ ਨੇ ਨਿੱਤ ਹਾਦਸੇ ਵਿੱਚ,
ਉੱਜੜ ਕਈ ਪਰਿਵਾਰ ਗਏ।
ਵੱਡੇ ਅਦਾਕਾਰ ਵਿੱਛੜ ਗਏ,
ਕਈ ਨਾਮੀ ਕਲਾਕਾਰ ਗਏ।
ਗੱਲਾਂ ਤੁਸੀਂ ਨਾਲ ਹਵਾ ਦੇ ...........
ਐਵੇਂ ਕਰਵਾਇਓ ਨਾ ...........
ਜਿੰਦੜੀ ਨਾ ਇਹ ਮਿਲੇ ਦੁਬਾਰਾ ...........

ਮਹਿੰਗੇ ਮੁੱਲ ਪੈ ਜਾਂਦੀ ਏ,
ਥੋੜ੍ਹੀ ਜਿਹੀ ਲਾਪਰਵਾਹੀ,
ਵੇਲਾ ਫਿਰ ਹੱਥ ਨੀ ਆਉਂਦਾ
ਹੋ ਜਾਂਦੀ ਏ ਜਦੋਂ ਤਬਾਹੀ।
ਬੱਤੀ ਜੇ ਲਾਲ ਹੋ ਜਾਵੇ ...........
ਐਵੇਂ ਟੱਪ ਜਾਇਓ ਨਾ ...........
ਜਿੰਦੜੀ ਨਾ ਇਹ ਮਿਲੇ ਦੁਬਾਰਾ ...........

ਦੂਰੋਂ ਜਦ ਕਿਤੇ ਦਿਖੇ ਸਿਪਾਹੀ,
ਬੈਲਟਾਂ ਫਿਰ ਕਈ ਲਾਉਂਦੇ ਦੇਖੇ।
ਆ ਜਾਂਦੇ ਨੇ ਜਦੋਂ ਅੜਿੱਕੇ,
ਜੇਬੀਂ ਹੱਥ ਵੀ ਪਾਉਂਦੇ ਦੇਖੇ।
ਫਿੱਡਿਆਂਵਾਲਾ ਸੱਚ ਆਖਦਾ ...........
ਮੱਥੇ ਵੱਟ ਪਾਇਓ ਨਾ,
ਜਿੰਦੜੀ ਨਾ ਇਹ ਮਿਲੇ ਦੁਬਾਰਾ,
ਮੁੜ ਕੇ ਪਛਤਾਇਓ ਨਾ ...........
ਜਿੰਦੜੀ ਨਾ ਇਹ ਮਿਲੇ ਦੁਬਾਰਾ ...........

## ਸੇਵਾ ਕਰੋ ਬਜ਼ੁਰਗਾਂ ਦੀ

*ਕਾਵਿ-ਕਿਆਰੀ* ਲੀਲ ਦਿਆਲਪੁਰੀ

ਪੂਰਾ ਉਨ੍ਹਾਂ ਦਾ ਬਣਦਾ ਦਿਉ ਅਧਿਕਾਰ ਬਜ਼ੁਰਗਾਂ ਨੂੰ।
ਸੇਵਾ ਕਰੋ ਬਜ਼ੁਰਗਾਂ ਦੀ ਕਰੋ ਪਿਆਰ ਬਜ਼ੁਰਗਾਂ ਨੂੰ।

ਸਰਵਣ ਵਰਗੇ ਪੁੱਤਰ ਨਈਉਂ ਕਦੇ ਵੀ ਭੁੱਲਦੇ,
ਆਪਣੇ ਮਾਂ-ਪਿਉ ਦੇਖਲੋ ਕਿੰਝ ਫਿਰਦੇ ਰੁੱਲਦੇ।
ਕਦੇ ਵੀ ਨਈਉਂ ਕਰੀਦਾ ਖੱਜਲ-ਖ਼ੁਆਰ ਬਜ਼ੁਰਗਾਂ ਨੂੰ,
ਸੇਵਾ ਕਰੋ ਬਜ਼ੁਰਗਾਂ ਦੀ ............................।

ਘਰੇ ਬਜ਼ੁਰਗ ਨੀ ਪੁੱਛਦੇ ਤੀਰਥਾਂ ਤੇ ਜਾਵੇ,
ਸੁੱਖ ਦੇਣਾ ਤਾਂ ਇੱਕ ਪਾਸੇ ਕਹਿਰਾਂ ਹੀ ਢਾਵੇ।
ਕਦੇ ਵੀ ਨਾ ਦੁਰਕਾਰੀਏ ਸਮਝ ਲਾਚਾਰ ਬਜ਼ੁਰਗਾਂ ਨੂੰ,
ਸੇਵਾ ਕਰੋ ਬਜ਼ੁਰਗਾਂ ਦੀ ................................।

ਪੀ ਚੁੱਕੇ ਏਹ ਪਾਣੀ ਜੋ ਅਜੇ ਆਪਾਂ ਪੀਣਾ,
ਬਿਨਾਂ ਬਜ਼ੁਰਗਾਂ ਲੋਕੋ ਰੰਗ ਜ਼ਿੰਦਗੀ ਦਾ ਹੀਣਾ।
ਜਿੰਨਾ ਵੀ ਹੋ ਸਕਦਾ ਦਿਉ ਸਤਿਕਾਰ ਬਜ਼ੁਰਗਾਂ ਨੂੰ,
ਸੇਵਾ ਕਰੋ ਬਜ਼ੁਰਗਾਂ ਦੀ ................................।

ਆਪਣੇ ਤੇ ਵੀ ਆਉਣਾ ਇਕ ਦਿਨ 'ਲੀਲ' ਬੁਢਾਪਾ,
ਕਰੋ ਸੰਭਾਲ ਬਜ਼ੁਰਗਾਂ ਦੀ ਏਹ ਗੂੜ੍ਹਾ ਨਾਤਾ।
ਚਰਨੀਂ ਸੀਸ ਨਿਵਾਵੋ ਸਮਝ ਦਾਤਾਰ ਬਜ਼ੁਰਗਾਂ ਨੂੰ,
ਸੇਵਾ ਕਰੋ ਬਜ਼ੁਰਗਾਂ ਦੀ ਕਰੋ ਪਿਆਰ ਬਜ਼ੁਰਗਾਂ ਨੂੰ।

94656-51038

—0—

*ਸਤਿਨਾਮ ਵਾਹਿਗੁਰੂ*

## ਉੱਠ ਕੇ ਹੰਭਲਾ ਮਾਰ

*ਜਸਵਿੰਦਰਪਾਲ*

ਕਿਓਂ ਸੁੱਕੇ ਪੱਤੇ ਵਾਂਗ ਪਿਆ,
ਹਿੰਮਤ ਦੀ ਕੱਸ ਕਮਾਨ ਤਾਂ ਸਹੀ।
ਤੂੰ ਅਰਸ਼ਾਂ ਨੂੰ ਛੂਹ ਜਾਵੇਂਗਾ,
ਜ਼ਰਾ ਉੱਠ ਕੇ ਹੰਭਲਾ ਮਾਰ ਤਾਂ ਸਹੀ।
ਤੇਰੀ ਕਿਸਮਤ ਹੱਥ ਵਿੱਚ ਤੇਰੇ ਏ,
ਜਿਓਂ ਸੂਰਜ ਹੱਥ ਸਵੇਰੇ ਨੇ।
ਕਿਓਂ ਰਾਗ ਦਲਿੱਦਰ ਛੇੜੇ ਨੇ,
ਜ਼ਰਾ ਦੁੱਖ ਦਰੋਂ ਦੁਰਕਾਰ ਤਾਂ ਸਹੀ।
ਤੂੰ ਅਰਸ਼ਾਂ ਨੂੰ...............।
ਕਥਨੀ-ਕਰਨੀ ਚ ਫਰਕ ਨਾ ਕਰ,
ਸੁਰਗੀ ਜੀਵਨ ਨੂੰ ਨਰਕ ਨਾ ਕਰ।
ਤੂੰ ਜਿੱਤ ਜਾਵੇਂਗਾ ਤਰਕ ਨਾ ਕਰ,
ਜ਼ਰਾ ਦੁਸ਼ਮਣ ਨੂੰ ਲਲਕਾਰ ਤਾਂ ਸਹੀ।
ਤੂੰ ਅਰਸ਼ਾਂ.............।
ਕਿਓਂ ਮਰੂੰ ਮਰੂੰ ਪਿਆ ਕਰਦਾ ਏਂ,
ਕਿਓਂ ਚੁੱਪੀ ਤੋਂ ਵੀ ਡਰਦਾ ਏਂ।
ਕਿਓਂ ਗਮ ਤੋਂ ਪਰਦਾ ਕਰਦਾ ਏਂ,
ਚਿਹਰੇ ਦਾ ਨੂਰ ਖਿਲਾਰ ਤਾਂ ਸਹੀ।
ਤੂੰ ਅਰਸ਼ਾਂ.........।
ਜੇ ਜੂਨ ਹੀ ਭੋਗਣ ਆਇਆ ਏਂ,
ਤਾਂ ਜੂਨ ਹੀ ਤੈਨੂੰ ਭੋਗੇਗੀ।
ਤੂੰ ਜੰਮਿਆ ਮੌਤ ਕਿਨਾਰੇ ਏਂ,
ਤੇਰੀ ਕੀਮਤ ਕੀ ਜੀਵਨ-ਜੋਗੇ ਦੀ।
ਤੂੰ ਅਰਸ਼ਾਂ.........................।
ਕਿਓਂ ਤੇਰੇ ਵਿੱਚ ਕੋਈ ਚਾਅ ਨਹੀਂ,
ਕਿਓਂ ਆਸ ਦੀ ਛੱਠੀ ਤਾਅ ਨਹੀਂ।
ਜੇ ਜੂਨ ਤੂੰ ਜੀਣਾ ਚਾਹੁੰਦਾ ਏਂ,
ਤਾਂ ਜੂਨ ਨੂੰ ਜ਼ਰਾ ਸੰਵਾਰ ਤਾਂ ਸਹੀ।
ਤੂੰ ਅਰਸ਼ਾਂ.............।
ਕਿਓਂ ਤੇਰੇ ਵਿੱਚ ਖਲਾਅ ਨਹੀਂ,
ਤੇਰੀ ਜ਼ਿੰਦਗੀ ਇੱਕ ਬਲਾਅ ਨਹੀਂ।
ਤੇਰੀ ਜ਼ਿੰਦਗੀ ਇੱਕ ਠਹਿਰਾਅ ਨਹੀਂ,
'ਜਸਵਿੰਦਰ' ਜ਼ਰਾ ਵਿਚਾਰ ਤਾਂ ਸਹੀ।
ਤੂੰ ਅਰਸ਼ਾਂ......................।

98768-07218

ਬਾਲ-ਸਾਹਿਤ

# ਪਤੰਗ

*ਲਾਲ ਸਿੰਘ ਲਾਲੀ*

ਚੜ੍ਹ ਛੱਤ ਉਤੇ ਪਤੰਗ, ਨਾ ਚੜ੍ਹਾਵੋ ਬੱਚਿਓ।
ਹੱਡੀ ਪੱਸਲੀ ਨਾ, ਡਿੱਗ ਕੇ ਤੁੜਾਵੋ ਬੱਚਿਓ।
ਜੇ ਹੱਥ ਵੱਢ ਦਿੱਤਾ, ਫੇਰ ਮਿਲੂਗਾ ਉਲਾਂਭਾ,
ਡੋਰ ਕਿਸੇ ਦੇ ਨਾ ਹੱਥ ਵਿੱਚ ਫੜਾਵੋ ਬੱਚਿਓ।
ਕੰਮ ਕਰਦਾ ਜੋ ਕਰੇ, ਤੁਸੀਂ ਦਖਲ ਨਾ ਦੇਵੋ,
ਲੱਤ ਦੂਜੇ ਦੇ ਨਾ ਕੰਮ 'ਚ ਅੜਾਵੋ ਬੱਚਿਓ।
ਉਨਾ ਹੱਸਣਾ ਏ ਚੰਗਾ, ਜਿੰਨਾ ਸਹਿ ਲਵੇ ਦੂਜਾ,
ਨਾ ਕਰ ਕੋਝੀਆਂ ਸ਼ਰਾਰਤਾਂ, ਚਿੜਾਵੋ ਬੱਚਿਓ।
ਸਿੱਖੋ ਪਿਆਰ ਨਾਲ ਸਾਰੇ, ਰੱਲ ਮਿਲ ਬਹਿਣਾ,
ਇਕ ਦੂਜੇ ਨੂੰ ਨਾ ਆਪਸੀ ਲੜਾਵੋ ਬੱਚਿਓ।
ਜਦੋਂ ਲੁੱਟਦੇ ਪਤੰਗ, 'ਲਾਲੀ' ਹੋਜੇ ਲੀਰੋ ਲੀਰ,
ਨਾ ਸਿੰਗ ਨਿੱਕੀ ਜਿਹੀ, ਗੱਲ ਤੇ ਅੜਾਵੋ ਬੱਚਿਓ।

99146-10083

—0—

# ਬੱਚਿਓ ਕਰੋ ਸੱਭ ਦਾ ਸਤਿਕਾਰ

*ਲਾਲ ਸਿੰਘ ਲਾਲੀ*

ਬੱਚਿਓ ਕਰੋ ਸੱਭ ਦਾ, ਸਤਿਕਾਰ।
ਸਾਰਾ ਜੱਗ ਤੁਸੀਂ, ਜਾਣੋ ਪ੍ਰੀਵਾਰ।
ਕੂੜ-ਕਪਟ ਤੋਂ ਦੂਰ ਹੈ ਰਹਿਣਾ,
ਸਭ ਲਈ ਰੱਖੋ, ਸ਼ੁਧ ਵਿਚਾਰ।
ਉੱਚ ਸਿਖਿਆ ਦਾ ਪਾਵੋ ਗਹਿਣਾ,
ਨਾ ਕੋਈ ਜਿਸ ਨੂੰ, ਸਕੇ ਉਤਾਰ।
ਹੈ ਜੋ ਦੂਜਿਆਂ ਦੇ ਕੰਮ ਆਉਂਦਾ,
ਉਸ ਦੀ ਮੱਦਦ, ਕਰੇ ਕਰਤਾਰ।
ਨਸ਼ਿਆਂ ਤੋਂ ਸਦਾ ਦੂਰ ਏ ਰਹਿਣਾ,
ਸ਼ਾਨ ਨਾਲ ਵਿੱਚ, ਜੀਣਾ ਸੰਸਾਰ।
ਹੈ ਧਰਮ ਉਸਦੀ ਕਰਨਾ ਸੇਵਾ,
ਜਿਸਦਾ ਹੋਵੇ ਜੋ ਅਸਾਨੂੰ ਲਾਚਾਰ।
ਇੱਜ਼ਤ ਉੱਚੀ ਮਾਪਿਆਂ ਦੀ ਰੱਖਣੀ,
ਤੁਸੀਂ ਵਿੱਚ ਲਾਲੀ ਸਾਰੇ ਸੰਸਾਰ।

99146-10083

—0—

# ਗੋਦੜੀ ਦੇ ਲਾਲ

*ਜਸਪਾਲ ਸਿੰਘ ਕੰਵਲ*

ਇਹ ਨਨ੍ਹੇ-ਮੁਨ੍ਹੇ ਗੋਦੜੀ ਦੇ ਲਾਲ,
ਪੜ੍ਹ ਲਿਖ ਪਾ ਕੇ ਉਚੀਆਂ ਪਦਵੀਆਂ,
ਕਰਨਗੇ ਮਾਪਿਆਂ ਦੀ ਸੇਵਾ
ਤੇ ਕੌਮ ਦੀ ਪੱਕੀ ਬੁਨਿਆਦ ਕਰਨਗੇ।
ਇਹ ਮਾਂ-ਪਿਓ ਦੀਆਂ ਅੱਖਾਂ ਦੇ ਤਾਰੇ,
ਬਣਨਗੇ ਅਣਖੀਲੇ ਯੋਧੇ,
ਤੇ ਮਜ਼ਲੂਮਾਂ ਦੀ ਰੱਖਿਆ ਲਈ ਇਹ,
ਸੂਰੇ ਜਾਂਬਾਜ ਬਣਨਗੇ।
ਕੌਮ ਦੀ ਭੁੱਲੀ ਵਿਸਰੀ ਵਿਰਾਸਤ ਨੂੰ,
ਮੁੜ ਕਰਨਗੇ ਉਜਾਗਰ,
ਕਿ ਬਲਵਾਨ-ਵਿਦਵਾਨ ਐਸੇ ਲਾ-ਜਵਾਬ ਬਣਨਗੇ।
ਕਰੇਗੀ ਤਾਰੀਫ਼ਾਂ ਦੁਨੀਆ,
ਉਠਾ ਨਾ ਸਕੇ ਉਂਗਲੀ ਕੋਈ,
ਸੂਝਵਾਨ ਐਸੇ ਜੀਵਨ ਇਨ੍ਹਾਂ ਦੇ ਖੁਲ੍ਹੀ ਕਿਤਾਬ ਬਣਨਗੇ।
ਮਿਹਨਤ-ਕਸ਼, ਨਾਮ ਦੇ ਰਸੀਏ,
ਸਾਂਝੀਵਾਲਤਾ ਦੇ ਉਪਾਸ਼ਕ ਇਹ,
ਬਣਨਗੇ ਮਾਂ-ਪਿਓ ਦੀ ਡੰਗੋਰੀ
ਤੇ ਪਰਵਾਜ਼ ਬਣਨਗੇ।
'ਕੰਵਲ' ਜੋਦੜੀ ਕਰੇ ਕਿ ਡੰਕਾ ਵਜਾਉਣ
ਖੁਸ਼ਹਾਲੀ ਦਾ ਹਰ ਮੋੜ ਤੇ
ਨਵਾਂ ਇਤਿਹਾਸ ਸਿਰਜਣਗੇ, ਤੇ
ਇੱਕ ਨਵੇਂ ਯੁੱਗ ਦਾ ਆਗਾਜ਼ ਕਰਨਗੇ।

## ਹੱਸਦੇ ਫੁੱਲ

*ਬਾਲ ਸਾਹਿਤ* *ਮਨਦੀਪ ਮਾਣਕੀ*

ਜਦੋਂ ਵੀ ਮੈਂ ਫੁੱਲ ਨੂੰ ਦੇਖਦਾਂ
ਖਿੜ -ਖਿੜ ਇਹ ਹੱਸਦੇ ਨੇ
ਜ਼ਿੰਦਗੀ ਨੂੰ ਜਿਊਂਣਾ ਹੈ ਕਿਵੇਂ
ਹਰ ਵਾਰ ਸਾਨੂੰ ਦੱਸਦੇ ਨੇ
ਹਰ ਵਕਤ ਫੁੱਲ ਹੱਸਦੇ ਨੇ।
ਸੁੰਘ ਇਨ੍ਹਾਂ ਦੀ ਖ਼ੁਸ਼ਬੂ ਭੌਰੇ
ਇਨ੍ਹਾਂ ਦੇ ਵੱਲ ਨੂੰ ਆਉਂਦੇ ਨੇ
ਵੰਡ ਆਪਣੀ ਖ਼ੁਸ਼ਬੂ ਇਹ
ਕੰਡਿਆਂ ਦੇ ਨਾਲ ਵੱਸਦੇ ਨੇ
ਹਰ ਵਕਤ ਫੁੱਲ ਹੱਸਦੇ ਨੇ।
ਕੰਡਿਆਂ ਵਿੱਚ ਵੀ ਰਹਿ ਕੇ ਇਹ
ਬਹੁਤ ਕੋਮਲ ਜਿਹੇ ਹੁੰਦੇ ਨੇ
ਦੇਖ ਕੇ ਇਨ੍ਹਾਂ ਦੀ ਕੋਮਲਤਾ ਨੂੰ
ਸਭ ਇਨ੍ਹਾਂ ਨੂੰ ਕਰਦੇ ਸਜਦੇ ਨੇ
ਹਰ ਵਕਤ ਫੁੱਲ ਹੱਸਦੇ ਨੇ।
ਖਿੜ ਕੇ ਇਕ ਵਾਰ ਵੇਚਾਰੇ
ਫਿਰ ਇਹ ਮੁਰਝਾ ਜਾਂਦੇ ਨੇ
ਸਾਡੇ ਵਾਂਗੂੰ ਜ਼ਿੰਦਗੀ 'ਚ ਇਹ
ਇਧਰ-ਉਧਰ ਨਾ ਨੱਸਦੇ ਨੇ
ਹਰ ਵਕਤ ਫੁੱਲ ਹੱਸਦੇ ਨੇ।

97808-86329

—0—

## ਬੇਬੀ ਡੇ

*ਗੁਰਮੀਤ ਸਿੰਘ ਬਰਸਾਲ*

ਮੌਸਮ ਦੇ ਤਿਓਹਾਰਾਂ ਆੜੀਂ,
ਮਜ਼ਹਬੀ ਨਾ ਬਣ ਜਾਈਏ।
ਵਿਪਰ ਦੀਆਂ ਚਾਲਾਂ ਤੋਂ ਬਚੀਏ,
ਨਾਲੇ ਜੱਗ ਬਚਾਈਏ॥
ਨਾ ਮੰਨੂ ਦੇ ਆਖੇ ਲੱਗ ਕੇ,
ਲੜਕੀ ਨੂੰ ਛੁਟਿਆਈਏ।
ਔਰਤ ਨੂੰ ਧਿਰਕਾਰਨ ਵਾਲਾ,
ਨਾ ਕੋਈ ਦਿਵਸ ਮਨਾਈਏ॥
ਨਾ ਲੋਹੜੀ, ਨਾ ਰੱਖੜੀ, ਨਾ ਹੀ,
ਕਰਵਾ ਚੌਥ ਰਖਾਈਏ।
ਨਾ ਹੀ ਜੱਗ ਦੀ ਜਨਣੀ ਕੋਲੋਂ,
ਮਰਦਾਂ ਨੂੰ ਵਡਿਆਈਏ॥
ਨਾ ਅਗਨੀ ਦੀ ਪੂਜਾ ਕਰੀਏ,
ਨਾ ਹੀ ਹਵਨ ਕਰਾਈਏ।
ਨਾ ਹੀ ਅੱਗ ਤੇ ਭੋਜਨ ਸੁੱਟਕੇ,
ਅਗਨੀ-ਦੇਵ ਰਿਝਾਈਏ॥
ਨਵਾਂ ਜੀਵ ਜਦ ਜੱਗ ਤੇ ਆਉਂਦਾ,
ਰਲ਼-ਮਿਲ਼ ਖੁਸ਼ੀ ਮਨਾਈਏ।
ਕੁੜੀ-ਮੁੰਡੇ ਵਿੱਚ ਭੇਦ ਮੁਕਾਕੇ,
ਬੇਬੀ-ਡੇ ਅਪਣਾਈਏ॥

—0—

### ਪਾਠਕਾਂ ਅਤੇ ਸਹਿਯੋਗੀਆਂ ਨੂੰ ਸਨਿਮਰ ਬੇਨਤੀ

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ), ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸੋਚ ਨੂੰ ਪੂਰੀ ਤਰ੍ਹਾਂ ਸਮਰਪਿਤ ਹੈ। ਇਸ ਦੀ ਸਫਲਤਾ ਲਈ ਪਾਠਕਾਂ ਅਤੇ ਸਹਿਯੋਗੀਆਂ ਨੂੰ ਸਨਿਮਰ ਬੇਨਤੀ ਹੈ ਕਿ ਆਪਣੇ/ਆਪਣੇ ਬੱਚਿਆਂ ਤੇ ਹੋਰ ਪਰਿਵਾਰ ਦੇ ਮੈਂਬਰਾਂ/ਰਿਸ਼ਤੇਦਾਰਾਂ/ਮਿੱਤਰਾਂ/ਦੋਸਤਾਂ ਦੇ ਜਨਮ ਦਿਨ ਜਾਂ ਹੋਰ ਅਜਿਹੇ ਮੌਕਿਆਂ ਤੇ ਪੱਤ੍ਰਿਕਾ ਲਈ ਵਿੱਤੀ ਮਦਦ ਕਰਕੇ ਯੋਗਦਾਨ ਪਾਵੋ ਜੀ। ਮਾਇਆ 'ਭਾਈ ਦਿੱਤ ਸਿੰਘ ਪੱਤ੍ਰਿਕਾ' ਖਾਤਾ ਨੰ: 65139724105 ਸਟੇਟ ਬੈਂਕ ਆਫ ਪਟਿਆਲਾ, ਕਜਹੇੜੀ (ਚੰਡੀਗੜ੍ਹ) ਵਿੱਚ ਜਮਾਂ ਕਰਵਾਓ ਜੀ। ਧੰਨਵਾਦੀ ਹੋਵਾਂਗੇ।

ਸੰਪਾਦਕੀ ਬੋਰਡ

ਸੰਪਾਦਕ
ਸਵ: ਗਿਆਨੀ
ਦਿੱਤ ਸਿੰਘ ਜੀ

# ਗੁਰੂ ਡਮ ਅਰਥਾਤ ਗੁਰੂ ਪਣ

ਕਿਤਨੇ ਮੰਤ੍ਰ ਜੰਤ੍ਰ ਪੜ੍ਹ ਕੇ ਬਣਨ ਗੁਰੂ ਵੱਡ ਭਾਰੇ।
ਕਿਤਨੇ ਆਖਨ ਅਸੀਂ ਗੁਰੂ ਹਾਂ ਪਰੰਪਰਾ ਦੇ ਸਾਰੇ।
ਏਸ ਗੁਰੂ ਪਣਨੇ ਸੁਨ ਭਾਈ ਨਹੀਂ ਹੱਦ ਕੁਛ ਰੱਖੀ।
ਗੋਰਾਂ ਮੜ੍ਹੀਆਂ ਨੇ ਭੀ ਇਸ ਦੀ ਖੂਬ ਮਠਾਈ ਚੱਖੀ॥ 1॥
ਕਿਤਨੇ ਪੀਰ ਫਕੀਰ ਔਲੀਏ ਬਨੇ ਗੁਰੂ ਹਨ ਐਸੇ।
ਭੇਡਾਂ ਦਾ ਰੱਖਵਾਲਾ ਹੁੰਦਾ ਮਾਲਕ ਉਨਕਾ ਜੈਸੇ।
ਜਿਸ ਤੇ ਕਬਰ ਪਰ ਜਾ ਕਿਤਨੇ ਅਪਨੇ ਸੀਸ ਨਿਵਾਉਨ।
ਕਰਨ ਚੂਰਮਾਂ ਨਾਉਂ ਪੀਰ ਦੇ ਓਥ ਜਾ ਵਰਤਾਉਨ॥ ॥ 2॥
ਹੋਰ ਗੱਲ ਨਾ ਰਹੀ ਪਿਛੇਰੇ ਰੁਖ ਗੁਰੂ ਬਣ ਬੈਠੇ।
ਰੇਰੂ ਪਿੱਪਲ ਅਤੇ ਸਰੀਹਾਂ ਲੋਗ ਨਵਾਏ ਐਥੇ।
ਪਿੱਪਲ ਤੁਲਸੀ ਅੱਕ ਗੁਰੂ ਬਣ ਲੋਗਾਂ ਪਏ ਝੁਕਾਉਨ।
ਸੁੱਚੇ ਪਾਣੀ ਅਪਨੇ ਤਾਈਂ ਕੋਰੇ ਘੜੀ ਪਵਾਉਨ॥ 3॥
ਕਿਤਨੇ ਜੰਡੀ ਦੇ ਬਣ ਚੇਲੇ ਪੂਜਾ ਉਸ ਦੀ ਕਰਦੇ।
[illegible] ਬਟ ਨੂੰ ਸਈਯਦ ਕਢ ਕੇ ਜੜ੍ਹ ਉੱਤੇ ਸਿਰ ਧਰਦੇ
।
ਕਿਤਨੇ ਲੋਗ ਅੰਬ ਦੀ ਪੂਜਾ ਕਰਦੇ ਮਨ ਚਿਤ ਲਾ ਕੇ।
ਕਿਤਨੇ ਪੈਂਦੇ ਪੈਰੀਂ ਜਾ ਕੇ ਬੈਲਾਂ ਦੇ ਸਿਰ ਨਾ ਕੇ॥ 4॥
ਫਿਰ ਇਸ ਗੁਰੂ ਪਣੇ ਨੇ ਯਾਰੋ ਐਥੇ ਬਸ ਨ ਕੀਤੀ।
ਕਿਤਨਯਾਂ ਸੁਆਹ ਕੇ ਪਿੰਨਿਆ ਕੋਲ ਜਾ ਕੇ ਬਰਕਤ ਲੀਤੀ।
ਕਈ ਸੀ[illegible] ਥਾਨ [illegible] ਗੁਰੂ ਆਪਨੇ ਚੰਗੇ।
ਕਾਲੀ ਹਾਂਡੀ ਪਾਸੋਂ ਜਾ ਕੇ ਵਰ ਮਨ ਭਾਏ ਮੰਗੇ॥ 5॥
ਕਿਤਨਿਆਂ ਕਾਲੇ ਕੁੱਤੇ ਅਪਨੇ ਚੰਗੇ ਗੁਰੂ ਬਨਾਏ।
ਕੁੱਟ ਚੂਰੀਆਂ ਅੱਗੇ ਉਨਕੇ ਪੂਜਨ ਮੂਰਖ ਧਾਏ।
ਕਿਤਨਿਆਂ ਸੱਪ ਦੇਵਤੇ ਕੀਤੇ ਬਲਮੀ ਦੁੱਧ ਪਲਾਉਨ।
ਦੂਰੋਂ ਡਰਦੇ ਡਰਦੇ ਉਸ ਨੂੰ ਅਪਨਾ ਸੀਸ ਨਿਵਾਉਨ॥ 6॥
ਕਿਤਨਿਆਂ ਗਰੜ ਜਾਨਵਰ ਤਾਈਂ ਪਰਮੇਸ਼ੁਰ ਦਾ ਘੋੜਾ।
ਜਾਨ ਅਪਨਾ ਸੀਸ ਝੁਕਾਇਆ ਦੁਹਿ ਹੱਥਾਂ ਨੂੰ ਜੋੜਾ।
ਕੋਈ ਇੱਲ ਗੁਰੂ ਸਮ ਮੰਨਨ ਮਾਸ ਉਨ੍ਹਾਂ ਨੂੰ ਪਾਉਨ।
ਕਿਤਨੇ ਹੋਏ ਇਸ ਥੋਂ ਵਧ ਕੇ ਕਊਏ ਪਿੱਤਰ ਬਨਾਉਨ॥ 7॥
ਕਈ ਆਦਮੀ ਜਾਇ ਗਧੇ ਦੇ ਅੱਗੇ ਮਸਤਕ ਧਰਦੇ।
ਝੋਲੀ ਭਰ ਕੇ ਛੋਲਿਆਂ ਦੀ ਹਨ ਅੱਗੇ ਉਸ ਦੇ ਕਰਦੇ।
ਦੱਸੋ ਖਾਂ ਜੇ ਏਸ ਦੇਸ ਦੇ ਲੋਗ ਅਜੇਹੇ ਹੋਏ।
ਅਕਲ ਦਮਾਗੋਂ ਖੋਇ ਆਪਨੀ ਡਿੱਗੇ ਮੂਰਖ ਟੋਏ॥ 8॥
ਤਾਂ ਫਿਰ ਗੁਰੂ ਬਨਾਉਨ ਇਨਕਾ ਸੌਖਾ ਸੁਨ ਭਾਈ।
ਗਧੇ ਪੂਜਦੇ ਅੱਗੇ ਹੋਕਰ ਜਿਸ ਕੋ ਸ਼ਰਮ ਨਾ ਆਈ।
ਏਸੇ ਕਾਰਨ ਹਾਲ ਇਨ੍ਹਾਂ ਦਾ ਹੋਇ ਗਿਆ ਹੈ ਪਿਆਰੇ।
ਸਿਦਕ ਇਨ੍ਹਾਂ ਦੇ ਟੁੱਟੇ ਜਦੋਂ ਥੋਂ ਹੋ ਗਏ ਕਰਮਾਂ ਮਾਰੇ॥ 9॥
ਸ਼ਰਮ ਧਰਮ ਅਰ ਗਯਾਨ ਗੁਵਾ ਕੇ ਭਲੇ ਅਕਲ ਤੇ ਖਾਲੀ।
ਜਿਸ ਤੇ ਸਾਰੀ ਦੁਨੀਆਂ ਕੋਲੋਂ ਹੋ ਗਈ ਰੀਤ ਨਿਰਾਲੀ।
ਹੋਇ ਕਿਤ੍ਰਘਨ ਮਹਾਂ ਹਤਿਆਰੇ ਧੱਕੇ ਦਰ ਦਰ ਖਾਂਦੇ।
ਬਾਇ ਮਾਰਿਆਂ ਵਾਂਗ ਦਿਵਸ ਵਿਚ ਸੌ ਸੌ ਗੁਰੂ ਬਨਾਂਦੇ॥ 10॥
ਗੁੱਗਾ ਮੀਰਾਂ ਸਰਵਰ ਪੂਜਨ ਚੰਗੇ ਢੋਲ ਬਜਾ ਕੇ।
ਪੰਜ ਪੀਰੀਏ ਨਾਮ ਰਖਾਇਆ ਭਰਯਾਈ ਥੋਂ ਖਾ ਕੇ।
ਦਸਮ ਗੁਰੂ ਨੇ ਜੋ ਸਨ ਕੀਤੇ ਪਰਉਪਕਾਰ ਘਨੇਰੇ।
ਸੋ ਤਾਂ ਇਨ੍ਹਾਂ ਪਾਪੀਆਂ ਲੋਗਾਂ ਖਾਰੇ ਸਾਗ੍ਰ ਗੇਰੇ॥ 11 ॥
ਹੋਇ ਕ੍ਰਿਤਘਨ ਪਾਪ ਵਿੱਚ ਭਾਰੇ ਗੁਰ ਤੇ ਬੇਮੁਖ ਹੋਏ।
ਜਿਸ ਤੇ ਬਦਲੇ ਦੀਨ ਦੁਨੀ ਦੇ ਸਾਰੇ ਹਨ ਸੁਖ ਖੋਏ।
ਕਹਨ ਅਸਾਡੇ ਮੁਕਤੀ ਦਾਤਾ ਏਹੋ ਗੁਰੂ ਵਡੇਰਾ।
ਦੀਨ ਦੁਨੀ ਦਾ ਰੱਖ ਕੇ ਜਗ ਵਿਚ ਏਹੋ ਮਾਨ ਹੈ ਮੇਰਾ॥ 12॥
ਅਸੀਂ ਏਸ ਦੇ ਬਨੇ ਚਾਟੜੇ ਮੁਕਤ ਭੁਗਤ ਦੇ ਕਾਰਨ।
ਹੋਰ ਨ ਦਿਸਦਾ ਦੂਸਰ ਕੋਈ ਜੋਗ ਨਰਕ ਤੇ ਤਾਰਨ।
ਜਦ ਇਹ ਵਿਚ ਕੰਨ ਦੇ ਸਾਡੇ ਮੰਤ੍ਰ ਦੇਂਦਾ ਬਹ ਕੇ।
ਥਾਪੀ ਮਾਰ ਪਿੱਠ ਪਰ ਚੰਗੀ ਜਾਹ ਸਿੱਖਾ ਇਹ ਕਹ ਕੇ ॥ 13॥
ਤਦ ਤਾਂ ਸਾਡੇ ਜਨਮ ਜਨਮ ਦੇ ਪਾਪ ਦੂਰ ਹੋ ਜਾਂਦੇ।
ਜੂਠਾ ਟੁਕੜਾ ਚੱਖ ਉਨ੍ਹਾਂ ਦਾ ਸੀਤ ਪ੍ਰਸ਼ਾਦ ਬਤਾਂਦੇ।
ਆਖਰ ਖਾਂਦੇ ਸਾਰ ਅਸਾਡੇ ਖੁੱਲ੍ਹ ਕਪਾਟ ਸੁਧਾਰੇ।
ਜਨਮ ਮਰਨ ਦੇ ਸੰਸੇ ਚੂਕੇ ਧੰਨ [illegible]

*12 ਜੁਲਾਈ 1901*

—0—

# ਸਾਹਿਤ-ਵਿਗਿਆਨ ਕੇਂਦਰ ਵੱਲੋਂ ਗਜ਼ਲ ਸੰਗ੍ਰਹਿ-ਲੋਕ ਅਰਪਣ

*ਗੁਰਦਰਸ਼ਨ ਸਿੰਘ ਮਾਵੀ*

ਸਾਹਿਤ-ਵਿਗਿਆਨ ਕੇਂਦਰ ਚੰਡੀਗੜ੍ਹ ਦੀ ਮਾਸਿਕ ਇਕਤੱਰਤਾ ਸਰਪ੍ਰਸਤ ਸ੍ਰੀ ਜਨਕ ਰਾਜ ਸਿੰਘ ਦੀ ਪ੍ਰਧਾਨਗੀ ਹੇਠ ਰਾਮਗੜ੍ਹੀਆਂ ਭਵਨ ਸੈਕਟਰ 27 ਚੰਡੀਗੜ੍ਹ ਵਿਖੇ ਹੋਈ। ਇਸ ਵਿੱਚ ਵੈਦ ਸੁਖਜਿੰਦਰ ਸਿੰਘ ਯੋਗੀ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਪ੍ਰਧਾਨਗੀ ਮੰਡਲ ਵਿੱਚ ਇਨ੍ਹਾਂ ਤੋਂ ਇਲਾਵਾ ਸਿਰੀ ਰਾਮ ਅਰਸ਼, ਸੇਵੀ ਰਾਇਤ, ਲੇਖਕ ਅਜੀਤ ਸਿੰਘ ਸੰਧੂ ਅਤੇ ਇਨ੍ਹਾਂ ਦੇ ਸਪੁੱਤਰ ਪਰਮਿੰਦਰ ਪਾਲ ਸਿੰਘ ਸੰਧੂ (ਪੀ.ਸੀ.ਐਸ.) ਵੀ ਸ਼ਾਮਲ ਸਨ। ਪ੍ਰੋਗਰਾਮ ਦੀ ਸ਼ੁਰੂਆਤ ਇੰਜ: ਜੀਤ ਸਿੰਘ ਬਰਾੜ ਵਲੋਂ ਨੈਲਸਨ ਮੰਡੇਲਾ ਬਾਰੇ ਕਵਿਤਾ ਨਾਲ ਹੋਈ। ਇੰਜ: ਹਰਿੰਦਰ ਪਾਲ ਸਿੰਘ ਨੇ ਸੰਗੀਤਕ ਧੁੰਨਾਂ 'ਤੇ ਗਜ਼ਲ ਸੁਣਾਈ। ਪ੍ਰਧਾਨਗੀ ਮੰਡਲ ਵੱਲੋਂ ਅਜੀਤ ਸਿੰਘ ਸੰਧੂ ਦਾ ਗਜ਼ਲ ਸੰਗ੍ਰਹਿ **'ਅੰਗੜਾਈਆਂ'** ਲੋਕ ਅਰਪਣ ਕੀਤਾ ਗਿਆ। ਪੁਸਤਕ ਬਾਰੇ ਸ੍ਰੀਮਤੀ ਅਮਰਜੀਤ ਕੌਰ ਹਿਰਦੇ ਨੇ ਪੇਪਰ ਪੜ੍ਹਿਆ। ਪੁਸਤਕ ਬਾਰੇ ਬੋਲਦਿਆਂ ਜਨਕ ਰਾਮ ਸਿੰਘ ਨੇ ਪੁਸਤਕ ਨੂੰ ਸਾਹਿਤ ਜਗਤ ਵਿੱਚ ਜੀ ਆਇਆ ਆਖਿਆ ਤੇ ਕਵੀ ਨੂੰ ਛੋਟੀ ਬਹਿਰ ਵਿੱਚ ਗਜ਼ਲ ਲਿਖਣ ਦੀ ਪ੍ਰੇਰਣਾ ਦਿੱਤੀ। ਸਿਰੀ ਰਾਮ ਅਰਸ਼ ਨੇ ਲੇਖਕ ਨੂੰ ਵਧਾਈ ਦਿੰਦਿਆਂ ਕੁਝ ਨੁਕਤੇ ਹੋਰ ਵਧੀਆ ਗਜ਼ਲ ਲਿਖਣ ਦੇ ਦੱਸੇ। ਪੁਸਤਕ ਬਾਰੇ ਸ੍ਰੀਮਤੀ ਕੰਵਲਦੀਪ ਕੌਰ, ਪਰਮਜੀਤ ਪਰਮ, ਬੀ.ਆਰ.ਰੰਘਾੜਾ, ਸੇਵੀ ਰਾਇਤ, ਪਰਮਿੰਦਰ ਪਾਲ ਸਿੰਘ ਸੰਧੂ (ਪੀ.ਸੀ.ਐਸ.) ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਲੇਖਕ ਅਜੀਤ ਸਿੰਘ ਸੰਧੂ ਨੇ ਧੰਨਵਾਦ ਕਰਦਿਆਂ ਕਿਹਾ ਕਿ ਉਹ ਗਜ਼ਲ ਨੂੰ ਸਾਰੀ ਉਮਰ ਲਿਖਦਾ ਰਹੇਗਾ ਭਾਵੇਂ ਕਿ ਛੇਤੀ ਹੀ ਇਕ ਕਹਾਣੀਆਂ ਦੀ ਪੁਸਤਕ ਤੇ ਇਕ ਨਾਵਲ ਛਪ ਜਾਵੇਗਾ। ਉਹ ਸਾਰੇ ਸੁਝਾਅ ਅਤੇ ਹੋਰ ਕਮੀਆਂ ਬਾਰੇ ਵੀ ਧਿਆਨ ਰਖੇਗਾ। ਮੁੱਖ ਮਹਿਮਾਨ ਸ੍ਰੀ ਯੋਗੀ ਨੇ ਲੇਖਕ ਵਲੋਂ ਪੰਜਾਬੀ ਦੇ ਪ੍ਰਸਾਰ ਲਈ ਪਾਏ ਯੋਗਦਾਨ ਦੀ ਸ਼ਲਾਘਾ ਕੀਤੀ ਤੇ ਅਗੋਂ ਸਾਹਿਤ-ਵਿਗਿਆਨ ਕੇਂਦਰ ਨੂੰ ਹਰ ਸੰਭਵ ਸਹਾਇਤਾ ਦੇਣ ਦਾ ਭਰੋਸਾ ਦਿੱਤਾ। ਇਸ ਮੌਕੇ ਰਾਣੀ ਸੁਮਨ ਨੇ ਗੀਤ ਅਤੇ ਪਾਲ ਸਿੰਘ ਪਾਲ ਨੇ ਗਜ਼ਲ ਸੁਣਾਈ। ਗੁਰਦਰਸ਼ਨ ਸਿੰਘ ਮਾਵੀ ਨੇ ਸਟੇਜ ਦੀ ਕਾਰਵਾਈ ਬੜੇ ਸੁਚੱਜੇ ਢੰਗ ਨਾਲ ਚਲਾਈ। ਪ੍ਰੋਗਰਾਮ ਵਿੱਚ ਕੇਵਲ ਮਾਣਕਪੁਰੀ, ਆਰ.ਐਸ. ਫਰਾਜ਼, ਮਲਕੀਤ ਬਸਰਾ, ਪਰਮਜੀਤ ਪਰਮ, ਸੁਰਿੰਦਰ ਕੌਰ ਭੋਗਲ, ਰਾਜ ਕੁਮਾਰ ਸਾਹੋਵਾਲੀਆ, ਦੇਵੀ ਦਿਆਲ ਸੈਣੀ, ਭਗਤ ਰਾਮ ਰੰਘਾੜਾ, ਸੁਰੇਸ਼, ਬ੍ਰਿਜ ਸਰੂਰ, ਜਸਪਾਲ ਸਿੰਘ ਕੰਵਲ, ਜਸਪਾਲ ਵਿਰਕ, ਸੁਖਦੇਵ ਕਾਹਲੋਂ, ਧਿਆਨ ਸਿੰਘ ਕਾਹਲੋਂ, ਬਲਜੀਤ ਸਿੰਘ ਫਿੱਡਿਆਂਵਾਲਾ, ਸੱਜਣ ਸਿੰਘ, ਰਾਣਾ ਬੂਲਪੁਰੀ, ਅਮਰੀਕ ਸਿੰਘ ਬੱਲੋਪੁਰੀ ਅਤੇ ਲੇਖਕ ਦੀ ਪਤਨੀ, ਨੂੰਹ, ਪੋਤਰੇ, ਪੋਤਰੀਆਂ ਹਾਜ਼ਰ ਸਨ।

—0—

# ਇਸ ਮਹੀਨੇ ਦੇ ਦਾਨੀ ਸੱਜਣਾਂ ਦੇ ਨਾਂ

1. ਡਾ. ਸੁਖਜਿੰਦਰ ਸਿੰਘ ਯੋਗੀ, ਚੰਡੀਗੜ੍ਹ 3000/-
2. ਸ. ਜਸਪਾਲ ਸਿੰਘ ਕੈੜੇ,
   ਮੈਨੇਜਰ ਬੈਂਕ ਆਫ ਇੰਡੀਆ, ਸਰਹਿੰਦ 1100/-
3. ਪ੍ਰੋ. ਹਰਨੇਕ ਸਿੰਘ ਸੈਂਫਲਪੁਰੀ, ਚੰਡੀਗੜ੍ਹ 1100/-
4. ਸ. ਰੁਪਿੰਦਰ ਸਿੰਘ,397/45ਏ,ਚੰਡੀਗੜ੍ਹ 1100/-
5. ਸ. ਹਰਮੀਤ ਸਿੰਘ ਸੈਣੀ, 1389/44ਬੀ 1100/-
6. ਸੂਬੇ.ਦੀਪ ਸਿੰਘ,2524/40ਡੀ,ਚੰਡੀਗੜ੍ਹ 1000/-
7. ਸ. ਬਲਜੀਤ ਸਿੰਘ ਫਿੱਡਿਆਂਵਾਲਾ 1000/-
8. ਸ. ਸ਼ਮਸ਼ੇਰ ਸਿੰਘ,(ਨਨਹੇੜੀਆਂ,ਕੁਰਾਲੀ) 500/-
9. ਸ. ਭਗਤ ਸਿੰਘ ਤੇਜ,
   0172-2668403 / 45 ਏ, ਚੰਡੀਗੜ੍ਹ 250/-
10. ਪ੍ਰਿੰ: ਗੁਰਦੇਵ ਸਿੰਘ, ਹੁਸ਼ਿਆਰਪੁਰ 250/-
11. ਸ. ਹਰਿੰਦਰ ਸਿੰਘ,360/45ਏ,ਚੰਡੀਗੜ੍ਹ 250/-
12. ਸ.ਗੁਰਿੰਦਰਪਾਲਸਿੰਘ,396/45ਏ,ਚੰਡੀਗੜ੍ਹ 250/-
13. ਸ. ਬਲਵੰਤ ਸਿੰਘ, 1819, 49ਏ,ਚੰਡੀਗੜ੍ਹ 250/-
14. ਸ੍ਰੀ ਤਰਸੇਮ ਲਾਲ, 1713, 49ਏ, ਚੰਡੀਗੜ੍ਹ 250/-

# ਸਹਿਯੋਗੀਆਂ ਦੇ ਪੱਤਰ

*ਗੁਰਪ੍ਰੀਤ ਸਿੰਘ*

ਸਤਿਕਾਰ ਯੋਗ ਸੰਪਾਦਕ ਜੀਓ,

ਸਤਿ ਸ੍ਰੀ ਅਕਾਲ। ਪਰਵਾਨ ਹੋਵੇ। ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਕਤੂਬਰ 2013 ਦਾ ਅੰਕ ਮਿਲਿਆ। ਪੱਤ੍ਰਿਕਾ ਦੇ ਆਖਰੀ ਪੰਨੇ 'ਤੇ ਭਾਈ ਦਿੱਤ ਸਿੰਘ ਦੇ 159 ਸੰਪਾਦਕੀ ਲੇਖਾਂ ਦੀ ਕਿਤਾਬ ਤਾਂ ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਸੰਪਾਦਕ ਕਰਕੇ ਛਪਵਾਈ ਹੈ ਜੋ ਕਿ ਕੌਮ ਨੂੰ ਉਨ੍ਹਾਂ ਦੀ ਬਹੁਤ ਵਡਮੁੱਲੀ ਦੇਣ ਹੈ।

ਡਾ. ਇੰਦਰਜੀਤ ਸਿੰਘ ਜੀ ਬਾਰੇ ਪਹਿਲਾਂ ਵੀ ਪੜ੍ਹਨ ਨੂੰ ਮਿਲਿਆ ਸੀ ਕਿ ਕੇਵਲ ਇਨ੍ਹਾਂ ਨੇ ਹੀ ਭਾਈ ਦਿੱਤ ਸਿੰਘ ਬਾਰੇ ਪੀ.ਐਚ.ਡੀ. ਕੀਤੀ ਹੈ ਜੋ ਕਿ ਬਹੁਤ ਚੰਗੀ ਗੱਲ ਹੈ, ਪਰ ਇਸ ਦੇ ਨਾਲ ਇਹ ਵੀ ਹੈ ਕਿ ਇਹ ਗੁਰਸਿੱਖ ਹੈ ਜਿਸ ਨੇ ਭਾਈ ਦਿੱਤ ਸਿੰਘ 'ਤੇ ਪੀ.ਐਚ.ਡੀ. ਕਰਕੇ ਵਿਖਾਈ ਹੈ। ਕਦੀ ਪੰਜਾਬੀ ਦੇ ਪ੍ਰਸਿੱਧ ਨਾਵਲਲਿਸਟ ਜਸਵੰਤ ਸਿੰਘ ਕੰਵਲ ਨੇ ਲਿਖਿਆ ਸੀ "ਐਨਿਆਂ ਵਿੱਚੋਂ ਉਠੋ ਕੋਈ ਸੂਰਮਾਂ?" ਇਹ ਤਾਂ ਉਹੋ ਜੀ ਜਾਨਣ ਕਿ ਇਹ ਸ਼ਬਦ ਕਿਸ ਲਈ ਵਰਤੇ ਸਨ ਪਰ ਹੁਣ ਇਹ ਸ਼ਬਦ ਡਾ. ਸਾਹਿਬ ਲਈ ਬਿਲਕੁਲ ਢੁਕਵੇਂ ਹਨ ਜੋ ਸਹੀ ਸਾਬਤ ਹੋਏ ਹਨ।

ਗੁਰਬਾਣੀ ਦਾ ਫੁਰਮਾਨ ਹੈ ਕਿ 'ਐਸੋ ਕਉਣ ਬਲੀ ਰੇ'? ਵੀ ਪੂਰੀ ਤਰ੍ਹਾਂ ਨਾਲ ਢੁਕਦਾ ਹੈ ਕਿ ਕੌਣ ਅਜਿਹਾ ਬਲੀ (ਸੂਰਮਾ) ਹੈ ਜੋ ਭਾਈ ਦਿੱਤ ਸਿੰਘ ਉਤੇ ਪੀ.ਐਚ.ਡੀ. ਕਰ ਸਕੇ? ਸੋ ਉਸ ਅਕਾਲ ਪੁਰਖ ਦੀ ਇਸ ਬਲੀ ਉਤੇ ਬਹੁਤ ਵੱਡੀ ਕਿਰਪਾ ਹੋਈ ਹੈ। ਗੁਸਤਾਖੀ ਮਾਫ ਕਰਨਾ! ਗੁਰਬਾਣੀ ਦਾ ਇਹ ਵਾਕ ਇਸ ਤਰ੍ਹਾਂ ਹੈ 'ਜਿਨ ਮਿਲਿ ਮਾਰੇ ਪੰਚ ਸੂਰਬੀਰ ਐਸਾ ਕਉਣ ਬਲੀ ਰੇ' ਹੈ, ਪਰ ਪੀ.ਐਚ.ਡੀ. ਕਰਨਾ ਤੇ ਉਹ ਵੀ ਇਸ ਮਹਾਨ ਹੀਰੇ ਭਾਈ ਦਿੱਤ ਸਿੰਘ ਉਤੇ, ਇਹ ਵੀ ਸੂਰਮਿਆਂ ਦਾ ਹੀ ਕੰਮ ਹੈ ਕੇਵਲ ਨੀਲੀਆਂ ਪੀਲੀਆਂ ਕਾਲੀਆਂ ਚਿੱਟੀਆਂ ਪੱਗਾਂ (ਜਾਂ ਪੱਗੜ) ਬੰਨ੍ਹ ਕੇ ਆਪਣੇ ਆਪ ਨੂੰ ਵਿਖਾਵੇ ਦੇ ਗੁਰਸਿੱਖ ਵਿਖਾਉਣਾ/ਕਹਾਉਣਾ ਜਾਂ ਬ੍ਰਹਮ ਗਿਆਨੀ ਕਹਾਉਣਾ, ਜਾਂ ਗੁਰਬਾਣੀ ਦੇ ਪ੍ਰਚਾਰ ਨੂੰ ਛੱਡ ਕੇ ਹੋਰ ਮਸਲਿਆਂ ਵਿੱਚ ਉਲਝਣਾ ਤੇ ਆਪਣੀ ਹੀ ਵਿਦਵਤਾ ਵਿਖਾਉਣਾ ਪ੍ਰਚਾਰ ਨਹੀਂ ਹੈ। ਕੌਮ ਨੂੰ ਅਜਿਹੇ ਵਿਦਵਾਨਾਂ ਬਾਰੇ ਅਜੋਕੇ ਨੌਜਵਾਨਾਂ ਨੂੰ ਇਨ੍ਹਾਂ ਬਾਰੇ ਵੀ ਦੱਸਣਾ ਬੇਹੱਦ ਜ਼ਰੂਰੀ ਹੈ ਨਾ ਕਿ ਰੱਬ ਦਾ ਨਾਮ ਲੈ ਲੈ ਕੇ ਤੇ ਹੋਰ ਡੇਰੇਦਾਰਾਂ ਦਾ ਢਿੰਡੋਰਾ ਪਿੱਟ ਕੇ ਲੋਕਾਈ ਨੂੰ ਕੁਰਾਹੇ ਪਾਉਣਾ ਗੁਰਸਿੱਖੀ ਨਹੀਂ ਕਹੀ ਜਾ ਸਕਦੀ।

ਵੈਸੇ ਤਾਂ ਹੋਰ ਵਿਸ਼ਿਆਂ ਉੱਤੇ ਪੀ.ਐਚ.ਡੀ. ਕਰਨੀ ਖੇਡ ਹੀ ਬਣ ਗਈ ਹੈ ਪਰ ਭਾਈ ਦਿੱਤ ਸਿੰਘ ਉੱਤੇ ਪੀ.ਐਚ.ਡੀ. ਕਰਨੀ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ। ਇਹ ਵਾਕਿਆ ਹੀ ਅਸਲੀ ਸੂਰਮਿਆਂ/ਬਲੀਆਂ ਦਾ ਕੰਮ ਹੈ। ਅਜੋਕੇ ਡੇਰੇਦਾਰਾਂ ਨੂੰ ਆਪਦੇ ਵੱਡੇ ਵਡੇਰਿਆਂ ਦੀਆਂ ਬਰਸੀਆਂ (ਦੂਜਾ ਰੂਪ ਸਰਾਧ) ਮਨਾਉਣ ਤੋਂ ਹੀ ਫੁਰਸਤ ਨਹੀਂ ਹੈ। (ਤੇ ਸਿੱਖ ਵੀ ਇਨ੍ਹਾਂ ਦੇ ਸਰਾਧ ਖਾਣ ਵਿੱਚ ਰੁੱਚੀ ਵਿਖਾਉਂਦੇ ਹਨ) ਜਦੋਂ ਕਿ ਗੁਰਬਾਣੀ ਇਹ ਦੱਸਦੀ ਹੈ ਕਿ ਇਨਸਾਨ ਦਾ ਮਰੇ ਹੋਏ ਪ੍ਰਾਣੀ ਨਾਲ ਮੋਹ ਰੱਖਣਾ ਠੀਕ ਨਹੀਂ ਹੈ। ਪਰ ਜਿਨ੍ਹਾਂ ਸਾਧਾਂ ਨੇ ਆਪਣੇ ਵੱਡੇ ਵਡੇਰਿਆਂ ਦਾ ਹੀ ਸੰਸਾਰਕ ਮੋਹ ਨਹੀਂ ਛੱਡਿਆ ਉਹ ਕੌਮ ਦੇ ਇਨ੍ਹਾਂ ਹੀਰਿਆਂ ਬਾਰੇ ਕੀਤੇ ਨੂੰ ਭੁੱਲ ਹੀ ਜਾਵੇ ਤੇ ਸਾਡੇ ਵਡੇਰਿਆਂ ਨੂੰ ਯਾਦ ਰੱਖੇ। ਸੋਚਣ ਵਾਲੀ ਗੱਲ ਹੈ ਕਿ ਅਜਿਹੀਆਂ ਬਰਸੀਆਂ ਕੌਮ ਨੂੰ ਤੇ ਅਜੋਕੀ ਨੌਜਵਾਨ ਪੀੜ੍ਹੀ ਦਾ ਕੀ ਸੰਵਾਰ ਰਹੀਆਂ ਹਨ? ਅਜਿਹੀ ਬਰਸੀਆਂ 'ਤੇ ਤਾਂ ਅਕਾਲ ਤਖਤ ਦਾ ਜਥੇਦਾਰ ਵੀ ਚੁੱਪ ਹੈ ਚੁੱਪ ਹੋਵੇ ਵੀ ਕਿਉਂ ਨਾ, ਕਿਉਂਕਿ ਉਹ ਤਾਂ ਸਭ ਤੋਂ ਪਹਿਲਾਂ ਸਰਾਧ ਖਾਣ ਲਈ ਤਿਆਰ ਬੈਠੇ ਰਹਿੰਦੇ ਹਨ। ਖੈਰ! ਮੋਟੇ ਤੌਰ 'ਤੇ ਭਾਈ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ ਤੇ ਕਰਮ ਸਿੰਘ ਹਿਸਟੋਰੀਅਨ ਜਿਹੇ ਵਿਦਵਾਨਾਂ ਨੂੰ ਕੌਮ ਤਾਂ ਭੁੱਲ ਹੀ ਚੁੱਕੀ ਹੈ। ਲੋੜ ਹੈ ਪੜ੍ਹੀ ਲਿਖੀ ਨੌਜਵਾਨ ਪੀੜ੍ਹੀ ਡਾ. ਇੰਦਰਜੀਤ ਸਿੰਘ ਜੀ ਤੋਂ ਸੇਧ ਲੈ ਕੇ ਉਹ ਅਜੋਕੀ ਨੌਜਵਾਨ ਪੀੜ੍ਹੀ ਨੂੰ ਸੇਧ ਦੇਣ।

Registration No. R.N.I CHAPUN/2010/33423 P.O. REGD. NO CHD/144/ 2014-16

## ਇਸ ਮਹੀਨੇ ਦੇ ਲੇਖਕ


ਸ. ਲਾਲ ਸਿੰਘ ਲਾਲੀ


ਪ੍ਰੋ: ਜਸਵੰਤ ਸਿੰਘ ਕੌਲਵੀ


ਸ. ਸ਼ਮਸ਼ੇਰ ਸਿੰਘ


ਡਾ. ਦਲਜੀਤ ਸਿੰਘ


ਡਾ. ਸਾਹਿਬ ਸਿੰਘ ਅਰਸ਼ੀ


ਸਰਦਾਰ ਪੰਛੀ


ਲੀਲ ਦਿਆਲਪੁਰੀ


ਸ. ਅਮਰੀਕ ਸਿੰਘ ਤਲਵੰਡੀ


ਬੀਬੀ ਗੁਰਦੀਸ਼ ਕੌਰ ਗਰੇਵਾਲ


ਮਾ. ਸੁਖਦੇਵ ਸਿੰਘ ਜਾਂਚਕ


ਸ. ਗੁਰਦਰਸ਼ਨ ਸਿੰਘ ਮਾਵੀ


ਸ਼੍ਰੀ ਕੇਵਲ ਮਾਣਕਪੁਰੀ


ਇੰਜ: ਜਸਵੰਤ ਸਿੰਘ


ਪ੍ਰਿੰ. ਨਸੀਬ ਸਿੰਘ ਸੇਵਕ


ਜਸਪਾਲ ਸਿੰਘ ਕੰਵਲ


ਸ. ਬਲਜੀਤ ਸਿੰਘ ਵਿਛਿਆਂਵਾਲਾ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036